HIGH CLASS GUN MANUFATCURERS

AND

REPAIRERS

# FRE INDIA GUN MANUFACTURERS

(Industrial Estate, Extention Area, Jammu Cantt.)



(SINGLE BARREL OR DOUBLE BARREL) 12 Bore Guns

## Once Purchased Ever Purchased

AS

BEST QUALITY OF THE DAY

IS

OUR MOTTO

IN NEED CONTACT US FOR BARGAIN

WITH FULL CONFIDENCE

ਵਰਿਆਮ

ਮਾਸਕ **ਵਰਿਆਮ** ਮਾਰਚ ੧੯੮੧

ਜਿਲਦ ਨੰ: ੬ ਅੰਕ ਨੰ: ੫

ਸੰਪਾਦਕ । ਜਗਦੀਸ਼ ਸਿੰਘ

ਵਿਸ਼ੇਸ਼ ਅੰਕ : ਮੁਲ ੩ ਰੁਪਏ

ਮੁੱਲ ਪ੍ਰਤੀ ਕਾਪੀ । ੧-੫੦ ਰੁਪਿਆ

ਸਾਲਾਨਾ ਚੰਦਾ ਦੇਸ : ੧੫ ਰੁਪਏ

,, ,, ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)

,, ,, ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)

ਲਾਈਫ ਮੈਂਬਰਸ਼ਿਪ । ੨੦੦ ਰੁਪਏ ਕੇਵਲ ਦੇਸ ਵਿਚ



ਸਤਿਗੁਰੂ ਜਗਜੀਤ ਸਿੰਘ ਜੀ

ਜਿਨਾਂ ਦੀ ਛਤਰ ਛਾਇਆ ਹੇਠ ਔਰੰਗਾਬਾਦ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸਮੇਲਨ ਸੰਪਨ ਹੋਇਆ' ਦੀ ਸੇਵਾ ਵਿਚ ਇਹ ਅੰਕ ਸਾਦਰ ਅਰਪਿਤ ਹੈ।



ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ । ੭੨੫੦੪ ਪੀ. ਪੀ

Office Address
Monthly WARIAM
(Punjabi)
Ladowali Road
Jullundur-144001
Phone : 72504 P.P

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼; ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਸੰਪਾਦਕੀ

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ ਜਨਮ ਮਾਰਚ ਮਹੀਨੇ ਵਿਚ ਹੋਇਆ। ਇਹ ਉਹ ਸਮਾਂ ਜਦੋਂ ਅੰਗਰੇਜ਼ ਨੇ ਸਾਰਾ ਨਾਮਧਾਰੀ ਪੰਥ ਗੈਰ ਕਾਨੂੰਨੀ ਕਰਾਰ ਦਿੱਤਾ ਹੋਇਆ ਸੀ। ਸਤਿਗੁਰੂ ਰਾਮ ਸਿ ਜਲਾਵਤਨ ਕੀਤੇ ਜਾ ਚੁੱਕੇ ਸਨ। ਭੈਣੀ ਸਾਹਿਬ ਵਿਚ ਉਹਨਾਂ ਦੇ ਨਿਜੀ ਘਰ ਦੇ ਸਾਹਮਣੇ ਪੁਲਿਸ ਦੀ ਵਿ ਚੌਕੀ ਤਾਇਨਾਤ ਸੀ। ਗੁਰੂ ਹਰੀ ਸਿੰਘ ਜੀ ਕਮਾਲ ਦੇ ਧੀਰਜ ਅਤੇ ਨੀਤੀ ਨਾਲ ਅੰਗਰੇਜ਼ੀ ਜ਼ੁਲਮਾਂ ਦੇ ਪੱਛੇ ਨਾਮਧਾਰੀ ਸੂਰਬੀਰਾਂ ਦੀ ਰਾਹਨੁਮਾਈ ਕਰ ਰਹੇ ਸਨ। ਜ਼ੁਲਮ ਦੀ ਕਾਲੀ ਬੋਲੀ ਰਾਤ ਦੀ ਖਾਮੋਸ਼ੀ ਨੂੰ ਤੋੜਿ ਗੁਰੂ ਪ੍ਰਤਾਪ ਸਿੰਘ ਜੀ ਦੀ ਆਮਦ ਨੇ। ਅਤੇ ਉਹਨਾਂ ਨੇ ਪਹਿਲਾਂ ਆਪਣੇ ਜਨਮ ਅਤੇ ਧਰਮ ਅਸਥਾਨ ਨੂੰ ਪੁਲਿ ਨਿਗਰਾਨੀ ਤੋਂ ਮੁਕਤ ਕਰਾਇਆ ਫੇਰ ਆਪਣੇ ਪੰਥ ਅਤੇ ਦੇਸ਼ ਨੂੰ ਬੰਧਨ ਰਹਿਤ ਕੀਤਾ। ਜ਼ਿੱਥੇ ਆਪ ਨੇ ਦੇਸ਼ ਆਜ਼ਾਦੀ ਵਾਸਤੇ ਲੜੇ ਜਾ ਰਹੇ ਸੰਗਰਾਮਾਂ ਦੀ ਭਰਪੂਰ ਮੱਦਦ ਕੀਤੀ ਉੱਥੇ ਉਹਨਾਂ ਸਮਾਜਕ ਅ ਆਰਥਕ ਗੁਲਾਮੀ ਤੋਂ ਨਿਜਾਤ ਦੁਆਉਣ ਵਾਸਤੇ ਵੀ ਮਿਸਾਲੀ ਉਪਰਾਲੇ ਕਾਇਮ ਕੀਤੇ। ਲੱਖਾਂ ਅਖੰਡ ਅ ਸਾਧਾਰਨ ਪਾਠਾਂ ਦੇ ਭੋਗ, ਵਰਣੀਆਂ, ਮੇਲੇ, ਕੀਰਤਨ, ਗਊ ਰਖਿਆ ਅਤੇ ਗਊ ਪਾਲਣ, ਵਿਆਹ ਦੀ ਰੀ- ਵਿਚ ਨਵੇਂ ਤੋਂ ਨਵੇਂ ਸੁਧਾਰ, ਕਿਸਾਨਾਂ ਨੂੰ ਜਗੀਰਦਾਰਾਂ ਤੋਂ ਮੁਕਤ ਕਰਾਉਣਾ, ਹਿੰਦੂ-ਸਿਖ-ਮੁਸਲਿਮ ਮਿਲ ਕਾਨਫਰੰਸਾਂ, ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸਾਂ ਅਤੇ ਹੋਰ ਅਨੇਕਾਂ ਪੱਖ ਹਨ ਜੋ ਸਤਿਗੁਰੂ ਪ੍ਰਤਾਪ ਸਿੰਘ ਦੀ ਮਨੁੱਖੀ ਸ਼ਖਸੀਅਤ ਦੇ ਅੰਗ ਹਨ।

ਇਹਨਾਂ ਵਿਚੋਂ ਇਕ ਅੰਗ ਸੰਗੀਤ ਦਾ ਹੈ। ਜਿਸ ਦੇ ਆਪ ਮਹਾਂ ਵਿਦਵਾਨ ਅਤੇ ਕਦਰਦਾਨ ਸਨ ਉਹਨਾਂ ਗੁਰੂ ਘਰ ਦੀ ਪੁਰਾਤਨ ਕੀਰਤਨ ਸ਼ੈਲੀ ਨੂੰ ਵੀ ਸੁਰਖਿਅਤ ਰਖਿਆ ਅਤੇ ਪਰਚਾਰਿਆ ਅਤੇ ਨਾਲ ਹੀ ਸ਼ਾਸਤਰ ਸੰਗੀਤ ਦੀਆਂ ਨਵੀਨ ਸ਼ੈਲੀਆਂ ਦਾ ਵੀ ਸਤਿਕਾਰ ਕੀਤਾ। ਇਹੀ ਕਾਰਨ ਹੈ ਕਿ ਅੱਜ ਉਹਨਾਂ ਦੀ ਯਾਦ ਵਿ ਭਾਰਤ ਪਾਕਿਸਤਾਨ ਦੇ ਪ੍ਰਸਿੱਧ ਸੰਗੀਤਕਾਰ ਜੁੜਦੇ ਹਨ। ਅਤੇ ਉਹਨਾਂ ਦੀ ਯਾਦ ਵਿਚ ਹਰ ਸਾਲ ਆਯੋਜਿ ਹੁੰਦਾ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਭਾਰਤ ਭਰ ਵਿਚ ਆਪਣੀ ਮਾਨ ਮਰਿਆਦਾ ਅਤੇ ਭਾਗ ਰ ਰਹੇ ਕਲਾਕਾਰਾਂ ਦੇ ਉੱਚੇ ਪੱਧਰ ਕਰਕੇ ਇਕ ਵਿਸ਼ੇਸ਼ ਸੁਮੇਰੀ ਥਾਂ ਬਣਾ ਚੁਕਾ ਹੈ।

ਅਤੇ ਇਹ ਸ਼ਰੇਅ ਕੇਵਲ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜਾਂਦਾ ਹੈ ਕਿ ਉਹਨਾਂ ਸਤਿਗੁਰੂ ਪ੍ਰਤਾਪ ਸਿੰ ਜੀ ਦੀ ਪਾਵਨ ਸਿਮ੍ਰਿਤੀ ਵਿਚ ਸੰਗੀਤ ਦਾ ਇਹ ਸਾਲਾਨਾ ਮਹਾਂ ਯੱਗ ਰੱਚ ਕੇ ਜਿੱਥੇ ਮਹਾਨ ਕਲਾਕਾਰਾਂ ਲਈ ਸਰ ਰੂਪ ਵਿਚ ਆਪਣੀ ਕਲਾ ਪ੍ਰਤਿਭਾ ਨੂੰ ਪੇਸ਼ ਕਰਨ ਦਾ ਮੰਚ ਸਥਾਪਤ ਕੀਤਾ ਹੈ ਉੱਥੇ ਸੰਗੀਤ ਦੇ ਸਰੋਤਿਆਂ ਨੂੰ ਵ ਸੁਣਨ ਵਾਸਤੇ ਇਕ ਕਲਾਮਈ ਮਾਹੌਲ ਵਾਲਾ ਅਵਸਰ ਪੈਦਾ ਕੀਤਾ ਹੈ। ਇਸ ਦੇ ਨਾਲ ਹੀ ਅਨੇਕਾਂ ਨਵੇਂ ਕਲਾਕਾਰਾਂ ਨੂੰ ਜਨਮ ਦਿਤਾ ਹੈ ਅਤੇ ਉਹਨਾਂ ਦੇ ਕਲਾ ਵਿਕਾਸ ਵਾਸਤੇ ਰਸਤਾ ਪੱਧਰਾ ਕੀਤਾ ਹੈ। ਸਮਕਾਲ ਅਖਬਾਰਾਂ ਅਨੁਸਾਰ ਔਰੰਗਾਬਾਦ ਵਿਚ ਹੋਇਆ ਸਤਵਾਂ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਇਸ ਸੰਗੀ ਲਹਿਰ ਦਾ ਵਰਤਮਾਨ ਸਿਖਰ ਸੀ। ਇਸ ਮਹਾਂ ਸੰਮੇਲਨ ਨੂੰ ਇਸ ਅੰਕ ਵਿਚ ਸਮੋਣ ਦਾ ਜਤਨ ਕੀਤਾ ਹੈ। ਇ ਵਿਚ ਪ੍ਰਕਾਸ਼ਤ ਤਸਵੀਰਾਂ ਵਾਸਤੇ ਅਸੀਂ ਠਾਕਰ ਦਲੀਪ ਸਿੰਘ ਜੀ ਅਤੇ ਪ੍ਰੀਤਮ ਸਿੰਘ ਕਵੀ ਜੀ ਦੇ ਧੰਨਵਾਦੀ ਹ ਜਿਨ੍ਹਾਂ ਦੀਆਂ ਆਪਣੀਆਂ ਤਸਵੀਰਾਂ ਭਾਵੇਂ ਨਹੀਂ ਛਪੀਆਂ ਪਰ ਉਹਨਾਂ ਦੇ ਕੈਮਰਿਆਂ ਨੇ ਵਿਸ਼ਾਲ ਸੰਮੇਲਨ ਨੂੰ ਲੋਕ ਸਾਹਮਣੇ ਲਿਆਂਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਪੁਰਬ (੨੩ ਮਾਰਚ ੧੯੯੧) ਦੇ ਅਵਸਰ ਤੇ ਇਹ ਅੰਕ ਅਰਪ ਕਰਦੇ ਹਾਂ।

—ਜਗਦੀਸ਼ ਸਿੰਘ



ਸਤਿਗੁਰੂ ਪ੍ਰਤਾਪ ਸਿੰਘ ਜੀ

ਜਿਨਾਂ ਦਾ ਅਵਤਾਰ ਪੁਰਬ

੨੩ ਮਾਰਚ ਨੂੰ ਹੈ।

ਸ਼ਹੀਦ ਭਗਤ ਸਿੰਘ

ਜਿਨਾਂ ਦਾ ਸ਼ਹੀਦੀ ਦਿਵਸ

੨੩ ਮਾਰਚ ਨੂੰ ਹੈ।



ਇਸ ਸਬੰਧ ਵਿਚ ਸ: ਸਵਰਨ ਸਿੰਘ ਸਨੇਹੀ ਦਾ ਲੇਖ "ਸ਼ਹੀਦ ਭਗਤ ਸਿੰਘ ਤੇ ਕੂਕੇ" ਸਫਾ ੩੫ ਤੇ ਪੜ੍ਹੋ।





ਸ੍ਰੀਮਤੀ ਇੰਦਰਾ ਗਾਂਧੀ ਇਕ ਮਿਲਣੀ ਸਮੇਂ ਵਰਿਆਮ ਦੇ ਵਿਸ਼ੇਸ਼ ਸਤਿਗੁਰੂ ਜਗਜੀਤ ਸਿੰਘ ਅੰਕ ਦੀ ਪਰਸੰਸਾ ਕਰ ਰਹੇ ਹਨ। ਨਾਲ ਵਰਿਆਮ ਪਰਿਵਾਰ ਦੇ ਸ: ਹਰਵਿੰਦਰ ਸਿੰਘ ਹੰਸਪਾਲ, ਸ: ਬਲਦੇਵ ਸਿੰਘ ਦਿਲੀ ਅਤੇ ਸ: ਜਗਦੀਸ਼ ਸਿੰਘ ਸੰਪਾਦਕ ਖੜੇ ਹਨ।

# ਵਰਿਆਮ, ਪਿਛਲੇ ਕੁਝ ਅੰਕਾਂ ਤੇ ਇਕ ਝਾਤ




**ਵਰਿਆਮ**

**ਸੂਬਾ ਸਾਹਿਬ ਸਿੰਘ ਅੰਕ**

"ਪਿਆਰ ਸਾਡੇ ਦੀ ਪਰਖ ਇਸ ਵਤਨ ਦੀ ਮਿੱਟੀ ਕਰ,
ਦੇਸ਼ ਦੀ ਸਵਾਧੀਨਤਾ ਪਲਦੀ ਲਹੂ ਦੇ ਆਸਰ ।
ਮਿਟ ਗਏ ਜੋ ਵਤਨ ਦੀ ਇੱਜ਼ਤ ਲਈ,
ਯਾਦ ਉਹਨਾਂ ਦੀ ਸਦਾ ਸਜਰੀ ਰਹੁ ਮਘਦੀ ਰਹੇ





੧੭ ਜਨਵਰੀ ੧੮੭੨ ਨੂੰ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਰਾਮ ਸਿੰਘ ਜੀ ਨਾਲ ਹੀ ਸੂਬਾ ਸਾਹਿਬ ਸਿੰਘ ਅਤੇ ਸਹਿਯੋਗੀ ਜਲਾਵਤਨੀ ਲਈ ਰਵਾਨਾ ਹੁੰਦੇ ।

---

**ਇਸੇ ਅੰਕ ਵਿਚ ਹੀ :**

ਵਿਸ਼ੇਸ਼ ਸਪਲੀਮੈਂਟ :—ਸਤਿਗੁਰੂ ਜਗਜੀਤ ਸਿੰਘ ਜੀ ਦੀ ਕੀਨੀਆ ਫੇਰੀ ਦਾ ਵਰਨਣ
"ਜੰਗਲੀ ਜੀਵਾਂ ਦੀ ਧਰਤੀ ਵਿਚ"—ਲੇਖਕ ਪ੍ਰੀਤਮ ਸਿੰਘ 'ਕਵੀ'
ਅਤੇ ਹੋਰ ਲੇਖ



# ਪੱਥ ਪ੍ਰਦਰਸ਼ਕ

—ਸੁਰਿੰਦਰ ਸਿੰਘ

ਭਾਰਤ ਦੇ ਪ੍ਰਸਿਧ ਸ਼ਾਸਤ੍ਰੀ ਸੰਗੀਤ ਗਾਇਕ ਸ: ਸੁਰਿੰਦਰ ਸਿੰਘ ਨੇ ਬੰਬਈ ਤੋਂ ਪ੍ਰਕਾਸ਼ਕ ਹੋਣ ਵਾਲੇ ਅੰਗਰੇਜ਼ੀ ਦੇ ਨਾਮਵਰ ਦੈਨਿਕ ਅਖਬਾਰ ਫਰੀ ਪ੍ਰੈਸ ਜਰਨਲ ਵਿਚ ਔਰੰਗਬਾਦ ਸੰਗੀਤ ਸੰਮੇਲਨ ਦੇ ਸਬੰਧ ਵਿਚ ਇਕ ਭਾਵ ਪੂਰਤ ਲੇਖ "The Visionary" ਲਿਖਿਆ ਸੀ। ਉਸ ਲੇਖ ਦਾ ਅਨੁਵਾਦ ਅਸੀਂ ਇਸ ਲੇਖਕ ਤੇ ਪ੍ਰਕਾਸ਼ਕ ਦੇ ਧਨਵਾਦ ਸਹਿਤ ਪ੍ਰਕਾਸ਼ਤ ਕਰ ਰਹੇ ਹਾਂ। ਸ: ਸੁਰਿੰਦਰ ਸਿੰਘ ਮਸ਼ਹੂਰ ਗਾਇਕ ਜੋੜੀ "ਸਿੰਘ ਬੰਧੂ" ਚੋਂ ਵੱਡੇ ਭਰਾ ਹਨ। ਇਸ ਲੇਖ ਵਿਚ ਬੇਬਾਕੀ ਅਤੇ ਦਲੇਰੀ ਨਾਲ ਪ੍ਰਗਟਾਏ ਖਿਆਲ ਇਕ ਕਲਾਕਾਰ ਆਤਮਾ ਦੀ ਆਵਾਜ਼ ਹਨ। —ਸੰਪਾਦਕ

ਮੈਂ ਹੈਰਾਨ ਹਾਂ ਕਿ ਯਾਦ ਵਿਚੋਂ ਕਿਨਿਆਂ ਕੁ ਨੂੰ ਗੁਰੂ ਨਾਨਕ ਜੀ ਦੀ, ਕਿਸੇ ਸਮੇਂ ਵਿਚ ਮਸ਼ਹੂਰ ਤਸਵੀਰ ਚੇਤੇ ਹੈ ਜਿਸ ਵਿਚ ਉਹਨਾਂ ਕੋਲ ਰਬਾਬ ਵਜਾਉਂਦਾ ਮਰਦਾਨਾ ਬੈਠਾ ਹੈ। ਹਾਂ ਇਹ ਗਲ ਸੱਚ ਹੈ ਕਿ ਸਿਖਾਂ ਦੇ ਪਹਿਲੇ ਗੁਰੂ ਸਾਹਿਬ, ਸਰਵੋਚ ਸੰਗੀਤਕਾਰ ਸਨ ਅਤੇ ਜਿਨ੍ਹਾਂ ਦੀ ਧਰਮ ਪੁਤਕ ਆਦਿ ਗ੍ਰੰਥ, ਸ਼ਾਇਦ ਇਕੋ ਇਕ ਧਾਰਮਕ ਗ੍ਰੰਥ ਹੈ ਜਿਸ ਵਿਚ ਲਗ ਭਗ ਸਾਰੇ ਹੀ ਸ਼ਬਦ ਰਾਗਾਂ ਵਿਚ ਹਨ।

ਐਪਰ ਅੱਜ ਕਲ ਗੁਰੂ ਨਾਨਕ ਦੀ ਪ੍ਰਚਲਤ ਤਸਵੀਰ ਉਹਨਾਂ ਦੇ ਸੰਗੀਤਕਾਰ ਦੋਸਤ ਮਰਦਾਨਾ ਤੋਂ ਬਗੈਰ ਹੈ। ਅਤੇ ਸ਼ਾਇਦ ਇਹ ਤਬਦੀਲੀ, ਇਸ ਕੁਦਰਤੀ ਤੌਰ ਤੇ ਸੰਗੀਤ ਪ੍ਰੇਮੀ ਸਮਾਜ ਵਿਚੋਂ ਸੰਗੀਤ ਦੇ ਸੰਪੂਰਨ ਅਭਾਵ ਦੀ ਸੂਚਕ ਹੈ। ਗੁਰਬਾਣੀ ਦੇ ਪਿਤਾ ਪੁਰਖੀ ਗਾਇਕ ਰਬਾਬੀ, ਸਿਖਾਂ ਦੇ ਤੰਗ ਦਿਲ ਲੀਡਰਾਂ ਦੀ ਤੰਗ ਨਜ਼ਰ ਪਾਲਿਸੀ ਕਾਰਨ ਗੁਰਦੁਆਰਿਆਂ ਚੋਂ ਕੱਢ ਦਿਤੇ ਗਏ। ਅਤੇ ਫਲਸਰੂਪ ਸ਼ਾਸਤਰੀ ਸੰਗੀਤ ਦੇ ਇਕ ਸਮੇਂ ਦੇ ਘਰ, ਗੁਰਦੁਆਰੇ ਨੂੰ, ਕੀਰਤਨ ਦੇ ਅਫਸੋਸ ਨਾਕ ਹੱਦ ਤੱਕ ਡਿਗਦੇ ਮਿਆਰ ਨੂੰ ਦੇਖਣਾ ਪਿਆ।

**ਸੰਗੀਤਕਾਰ ਬਣਾ ਦੇਣੇ ਹੀ ਕਾਫੀ ਗਲ ਨਹੀਂ। ਸਾਨੂੰ ਆਪਣੇ ਲੋਕਾਂ ਵਿਚ ਸੰਗੀਤ ਪ੍ਰਤੀ ਜਿਉਂਦੀ ਜਾਗਦੀ ਅਤੇ ਪ੍ਰਕਾਸ਼ਮਈ ਰੁਚੀ ਜ਼ਰੂਰੀ ਜਗਾਉਣੀ ਚਾਹੀਦੀ ਹੈ।**



ਇਸ ਲੇਖ ਦੇ ਲੇਖਕ ਪ੍ਰਸਿਧ ਗਾਇਕ ਸ: ਸੁਰਿੰਦਰ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਚਨ ਬਿਲਾਸ ਕਰਦੇ ਹੋਏ। ਉਹਨਾਂ ਦੇ ਛੋਟੇ ਭਾਈ ਸ: ਤੇਜਪਾਲ ਸਿੰਘ ਜੀ ਖਬੇ ਪਾਸੇ ਖੜੇ ਹਨ।

ਇਸ ਪਰਸੰਗ ਵਿਚ ਔਰੰਗਾਬਾਦ ਵਿਚ ਅੱਜ ਸ਼ੁਰੂ ਹੋ ਰਹੇ ਸ੍ਰੀ ਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਨੂੰ ਹਾਰਦਿਕ ਜੀਅ ਆਇਆਂ ਕਹਿਣ ਨੂੰ ਜੀਅ ਕਰਦਾ ਹੈ। ਇਹ ਸੰਮੇਲਨ ਸਿਖਾਂ ਦੀ ਨਾਮਧਾਰੀ ਸੰਪ੍ਰਦਾਇ ਵਲੋਂ ਚਲਾਈ ਸੰਗੀਤ ਦੀ ਪੁਨਰ ਸੁਰਜੀਤੀ ਦੀ ਲਹਿਰ ਦਾ ਸਿਖਰ ਹੈ।

ਗੁਰੂ ਬਾਬਾ ਰਾਮ ਸਿੰਘ ਦੀ ਕਥਾ ਏਨੀ ਪ੍ਰਸਿਧ ਹੈ ਕਿ ਦੁਬਾਰਾ ਦਸਣ ਦੀ ਲੋੜ ਨਹੀਂ। ਇਹ ਸ੍ਰੀ ਰਾਮ ਸਿੰਘ ਜੀ ਹੀ ਸਨ ਜਿਨ੍ਹਾਂ ਨੇ ਪੰਜਾਬ ਵਿਚ ਅੰਗਰੇਜ਼ਾਂ ਵਿਰੁਧ ਸਭ ਤੋਂ ਪਹਿਲਾਂ ਬਗਾਵਤ ਕੀਤੀ। ਉਹਨਾਂ ਦਾ ਪਰਚਾਰ ਏਨਾ ਸਫਲ ਸੀ ਕਿ ੧੮ ਜਨਵਰੀ ੧੮੭੨ ਨੂੰ ਅੰਗਰੇਜ਼ਾਂ ਨੇ ਉਹਨਾਂ ਨੂੰ ਭਾਰਤ ਚੋਂ ਦੇਸ਼ ਨਕਾਲਾ ਦੇ ਦਿਤਾ। ਉਹਨਾਂ ਦੇ ਪੈਰੋਕਾਰਾਂ ਅਤੇ ਪਰਿਵਾਰ ਨੂੰ ਇਸ ਪਿਛੋਂ ਸਖਤ ਨਿਗਰਾਨੀ ਹੇਠ ਰਖਿਆ ਗਿਆ। ਭੈਣੀ ਪਿੰਡ ਨੂੰ ਬਾਕੀ ਸਾਰੇ ਦੇਸ਼ ਨਾਲੋਂ ਲਗ ਭਗ ਕੱਟ ਦਿਤਾ ਗਿਆ ਕਿਉਂਕਿ ਗੁਰਦੁਆਰਾ ਭੈਣੀ ਸਾਹਿਬ ਨਾਮਧਾਰੀਆਂ ਦੀਆਂ ਗਤੀਵਿਧੀਆਂ ਦਾ ਕੇਂਦਰ ਬਣ ਚੁਕਾ ਸੀ।

ਇਹ ਸੋਚ ਕੇ ਹੈਰਾਨ ਹੋਈਦਾ ਹੈ ਕਿ ਕੀ ਇਹ ਭੈਣੀ ਸਾਹਿਬ ਵਿਚ ਨਜ਼ਰਬੰਦੀ ਤਾਂ ਨਹੀਂ ਸੀ ਜਿਸ ਨੇ ਨਾਮਧਾਰੀ ਗੁਰੂਆਂ ਨੂੰ ਸੰਗੀਤ ਵਲ ਮੋੜਿਆ। ਹਰ ਹਾਲਤ ਵਿਚ ਸੰਗੀਤ ਉਦੋਂ ਸਿਖ ਸਭਿਆਚਾਰ ਦਾ ਬਹੁਤ ਹੱਦ ਤੱਕ ਅੰਗ ਹੀ ਸੀ। ਗੁਰੂ ਪ੍ਰਤਾਪ ਸਿੰਘ ਜੀ ਸੰਗੀਤਕ ਆਤਮਾ ਸਨ। ਉਹ ਆਪ ਤਾਊਸ ਵਜਾਉਂਦੇ ਅਤੇ ਆਪਣੇ ਸਿਖਾਂ ਦੀ ਕੀਰਤਨ ਗਾਇਣ ਵਿਚ ਅਗਵਾਈ ਕਰਦੇ। ਉਹ ਮਹਾਨ ਗਿਆਨੀ ਅਤੇ ਸ੍ਰਪਰਸਤ, ਪੰਜਾਬ ਦੇ ਸੰਗੀਤਕਾਰਾਂ ਦਾ ਕੇਂਦਰ ਬਿੰਦੂ ਬਣ ਗਏ।

ਸੰਗੀਤ ਦਾ ਇਹ ਮਹਾਨ ਮਾਹੌਲ ਸੀ ਜਿਸ ਵਿਚ ਨਾਮਧਾਰੀਆਂ ਦੇ ਵਰਤਮਾਨ ਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਇਕ ਸੰਤ ਸੰਗੀਤਕਾਰ ਦੇ ਰੂਪ ਵਿਚ ਵੱਡੇ ਹੋਏ। ਆਪ ਦਿਲਰੁਬਾ ਨੂੰ ਕਮਾਲ ਦੀ ਹੁਨਰਮੰਦੀ ਨਾਲ ਵਜਾਉਂਦੇ ਹਨ ਅਤੇ ਸਿਖਾਂ ਦੇ ਪਰੰਪਰਾਗਤ ਰਾਗ ਸੰਗੀਤ ਦੇ ਸਚਮੁਚ ਭੰਡਾਰ ਹਨ। ਇਕ ਪ੍ਰੇਰਣਾ ਮਈ ਗਾਇਕ, ਆਪ, ਸਮਿਆਂ ਤੋਂ ਸਤਿਕਾਰੀ ਜਾਂਦੀ ਧਰੁਪਦ ਸ਼ੈਲੀ ਵਿਚ ਗਾਉਂਦੇ ਹਨ। ਇਹ ਸ਼ੈਲੀ ਸਿਖ ਗੁਰੂਆਂ ਦੀ ਸ਼ੈਲੀ ਹੈ। ਸਵਾਮੀ ਪਾਗਲ ਦਾਸ ਵਰਗੇ ਮਹਾਨ ਪਖਾਵਜੀਆਂ ਪਾਸੋਂ ਵੀ ਆਪ ਦੇ ਮਹਾਨ ਲੈਅਕਾਰ ਹੋਣ ਬਾਰੇ ਉਚੀ ਸਿਫਤ ਸੁਣੀ ਹੈ। ਆਪ ਦੇ ਛੋਟੇ ਭਰਾ ਮਹਾਰਾਜ ਬੀਰ ਸਿੰਘ ਸਿਧ ਹਸਤ ਪਖਾਵਜ ਵਾਦਕ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਹਾਰਾਜ ਬੀਰ ਸਿੰਘ ਜੀ ਦੀਆਂ ਇਹਨਾਂ ਸਿਫਤਾਂ ਤੋਂ ਇਲਾਵਾ ਵੀ ਹੋਰ ਕਾਰਨ ਹਨ ਜਿਸ ਕਰਕੇ ਵਰਤਮਾਨ ਨਾਮਧਾਰੀ ਸਤਿਗੁਰੂ ਪੰਜਾਬ ਸੰਗੀਤ ਦੇ ਇਤਿਹਾਸ ਵਿਚ ਸਦਾ ਯਾਦ ਕੀਤੇ ਜਾਣਗੇ। ਭੈਣੀ ਸਾਹਿਬ ਵਿਚ ਸੰਗੀਤ ਵਦਿਆਲਾ ਬਹੁਤ ਸਾਰੇ ਪੁੰਗਰਦੇ ਸੰਗੀਤਕਾਰਾਂ ਜਾਂ ਕੀਰਤਨਕਾਰਾਂ ਨੂੰ ਸੰਗੀਤ ਦੀ ਸਿਖਿਆ ਦੇ ਰਿਹਾ ਹੈ ਅਤੇ ਗੁਰੂ ਜੀ ਆਪਣੇ ਸਿਖਾਂ ਨੂੰ ਮਸ਼ਹੂਰ ਸੰਗੀਤਕਾਰਾਂ ਪਾਸੋਂ ਸਿਖਿਆ ਲੈਣ ਲਈ ਉਤਸਾਹਤ ਕਰਦੇ ਹਨ।

ਅੱਜ ਕਲ ਉਤਸਾਹੀ ਨਾਮਧਾਰੀ ਨੌਜੁਆਨ, ਉਸਤਾਦ ਵਲਾਇਤ ਖਾਂ, ਪੰਡਤ ਸਾਮਤਾ ਪ੍ਰਸਾਦਿ, ਉਸਤਾਦ ਅਮਜਦ ਅਲੀ ਖਾਂ ਪੰਡਤ ਰਾਮ ਨਰਾਇਣ ਅਤੇ ਪੰਡਤ ਸ਼ਿਵ ਕੁਮਾਰ ਸ਼ਰਮਾ ਵਰਗੇ ਮਹਾਰਥੀਆਂ ਪਾਸੋਂ ਸੰਗੀਤ ਸਿਖ ਰਹੇ ਹਨ। ਗੁਰੂ ਜੀ ਉਨਾਂ ਦੀ ਆਰਥਕ ਅਤੇ ਨੈਤਿਕ ਤੌਰ ਤੇ ਮੱਦਦ ਕਰਦੇ ਹਨ।

ਖੈਰ, ਸੰਗੀਤ ਇਕ ਕਰਤ ਵਿਦਿਆ ਹੈ। ਪੰਜਾਬੀਆਂ ਦੀ ਇਕ ਵੱਡੀ ਤ੍ਰਾਸਦੀ ਇਹ ਰਹੀ ਹੈ ਕਿ ਭਾਵੇਂ ਉਨਾਂ ਨੇ ਮਹਾਨ ਗਾਇਕ ਪੈਦਾ ਕੀਤੇ ਹਨ ਪਰ ਆਮ ਕਰਕੇ ਉਹਨਾਂ ਵਿਚ ਵਿਵੇਕ ਸ਼ੀਲ ਸ੍ਰੋਤਿਆਂ ਦੀ ਦੁਖਦਾਈ ਹੱਦ ਤਕ ਕਮੀ ਰਹੀ ਹੈ। ਸਾਡੇ ਕੋਲ ਬੜੇ ਗੁਲਾਮ ਅਲੀ ਖਾਂ ਜਾਂ ਨਜ਼ਾਕਤ ਸਲਾਮਤ ਹੋ ਸਕਦੇ ਹਨ ਪਰ ਪੰਜਾਬੀ ਸ੍ਰੋਤੇ ਅਤੇ ਖਾਸ ਕਰਕੇ ਸਿਖ ਸ੍ਰੋਤੇ ਕੋਲ ਸ਼ਾਸਤ੍ਰੀ ਸੰਗੀਤ ਪ੍ਰਤੀ ਨਿਰਲਜ ਘਿਰਣਾ ਤੋਂ ਸਿਵਾ ਹੋਰ ਕੁਝ ਵੀ ਨਹੀਂ। ਅਤੇ ਇਹ ਥਾਂ ਹੈ ਜਿਥੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਹੀ ਦ੍ਰਿਸ਼ਟੀ ਪਰਦਾਨ ਕੀਤੀ ਹੈ। ਸੰਗੀਤਕਾਰ ਬਣਾ ਦੇਣ ਹੀ ਕਾਫੀ ਗਲ ਨਹੀਂ। ਸਾਨੂੰ ਆਪਣੇ ਲੋਕਾਂ ਵਿਚ ਸੰਗੀਤ ਪ੍ਰਤੀ ਜਿਊਂਦੀ ਜਾਗਦੀ ਅਤੇ ਪ੍ਰਕਾਸ਼ਮਈ ਰੁਚੀ ਜ਼ਰੂਰ ਜਗਾਉਣੀ ਚਾਹੀਦੀ ਹੈ। ●

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਛੱਤਰ ਛਾਇਆ ਹੇਠ ਸਤਵੇਂ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸੰਮੇਲਨ ਔਰੰਗਾਬਾਦ ਦਾ ਆਯੋਜਨ ਹੋਇਆ। ਤਸਵੀਰ ਵਿਚ ਸਤਿਗੁਰੂ ਜੀ ਦੇ ਨਾਲ ਸਜੇ ਤੋਂ ਖਬੇ ਬੈਠੇ ਹਨ ਸੰਮੇਲਨ ਦੇ ਸੰਯੋਜਕ ਸ: ਹਰਭਜਨ ਸਿੰਘ, ਪਿਛੇ ਸ: ਦਇਆ ਸਿੰਘ ਅਤੇ ਹਜ਼ੂਰ ਸਿੰਘ ਚੰਦਰਹਾਂਸ, ਜਗਦੀਸ਼ ਸਿੰਘ, ਸੂਬਾ ਧਰਮ ਸਿੰਘ, ਸੰਤ ਤਰਸੇਮ ਸਿੰਘ ਨਿਜੀ ਸਕਤਰ ਅਤੇ ਅੰਤ ਤੇ ਸੰਤ ਮਹਿੰਦਰ ਸਿੰਘ ਪੂਰਬਾ।





ਹਰਭਜਨ ਸਰਬ ਜੀਤ ਐਂਡ ਐਸੋਸੀਏਟ ਦੇ ਸ: ਹਰਭਜਨ ਸਿੰਘ, ਸੁਆਗਤੀ ਭਾਸ਼ਨ ਪੜ ਰਹੇ ਹਨ।



ਮਰਾਠਵਾੜਾ ਡਵੀਯਨ ਦੇ ਕਮਿਸ਼ਨਰ ਸ੍ਰੀ ਐਸ ਪਦਮਾਨਾਭਨ ਉਦਘਾਟਨੀ ਭਾਸ਼ਨ ਦਿੰਦੇ ਹੋਏ।



ਸਤਿਗੁਰੂ ਜੀ ਨਾਲ ਸੰਤ ਮਹਿੰਦਰ ਸਿੰਘ ਪੂਰਬਾ, ਗੁਰਦੇਵ ਸਿੰਘ ਸਰੋਦ ਵਾਦਕ ਤਰਸੇਮ ਸਿੰਘ ਸਕਤਰ ਅਤੇ ਸੰਤ ਵਿਰਸਾ ਸਿੰਘ ਮੰਚ ਨਿਰਮਾਤਾ।

'ਹਲਿਤ ਸੁਖ ਪਲਿਤ ਸੁਖ। ਹਰਭਜਨ ਸਿੰਘ ਅਤੇ ਸਹਿਯੋਗੀਆਂ ਦੁਆਰਾ ਬੰਦਨਾ। ਮੰਗਲਾਚਰਨ ਦੇ ਰੂਪ ਵਿਚ ਸ਼ਬਦ ਹਲਿਤ ਸੁਖ ਪਲਤ ਸੁਖ ਦਾ ਗਾਇਨ ਕੀਤਾ ਗਿਆ। ਤਬਲੇ ਤੇ ਸਹਿਯੋਗ ਮਹਾਰਾਜ ਬੀਰ ਸਿੰਘ ਜੀ ਨੇ ਦਿਤਾ। ਨਾਲ ਹਰਬੰਸ ਸਿੰਘ, ਬਲਦੇਵ ਸਿੰਘ ਅਤੇ ਸੰਤ ਹਜ਼ੂਰ ਸਿੰਘ ਚੰਦ੍ਰਹਾਸ ਬੈਠੇ ਹਨ।







ਮੰਗਲਾ ਚਰਨ ਤੋਂ ਬਾਅਦ ਸੰਗੀਤ ਦੀ ਪਹਿਲੀ ਮਦ ਗੁਰਦੇਵ ਸਿੰਘ ਦਾ ਸਰੋਦ ਵਾਦਨ ਸੀ। ਤਬਲੇ ਤੇ ਸੰਗਤ ਉਸਤਾਦ ਜ਼ਾਕਰ ਹੁਸੈਨ।




ਸ੍ਰੀ ਹਰੀ ਪ੍ਰਸਾਦਿ ਚੌਰੱਸੀਆ ਦੁਆਰਾ ਬੰਸਰੀ ਵਾਦਨ, ਤਬਲੇ ਤੇ ਉਸਤਾਦ ਜ਼ਾਕਰ ਹੁਸੈਨ ।




"ਮਿਸ਼ਰਾ ਬੰਧੂ" ਰਾਜਨ ਮਿਸ਼ਰਾ (ਸੁਰਮੰਡਲ ਵਾਲੇ) ਅਤੇ ਸਾਜਨ ਮਿਸ਼ਰਾ (ਤਾਨਪੂਰਾ ਵਾਲੇ) । ਤਬਲੇ ਤੇ ਕੁਮਾਰ ਬੋਸ ਅਤੇ ਸਾਰੰਗੀ ਤੇ ਸੁਲਤਾਨ ਖਾਂ ।



ਪੌਣੇ ਪੰਦਰਾਂ ਮਾਤਰਾਂ : ਖਬੇ ਤੋਂ ਸਜੇ ਪਖਾਵਜੀ ਸੁਖਵਿੰਦਰ ਸਿੰਘ ਤਾਨਪੂਰੇ ਤੇ ਸੁਖਦੇਵ ਸਿੰਘ, ਹਾਰਮੋਨੀਅਮ ਤੇ ਬਲਜੀਤ ਸਿੰਘ ਅਤੇ ਮੋਹਨ ਸਿੰਘ ।



''ਸਿੰਘ ਬੰਧੂ'' ਰਾਗ ਆਲਾਪ ਵਿ
ਲੀਨ। ਤਬਲੇ ਤੇ ਸ੍ਰੀ ਕੁਮਾਰ ਬੋ
ਸਾਰੰਗੀ ਤੇ ਸ੍ਰੀ ਸੁਲਤਾਨ ਖਾਂ।




ਸ੍ਰੀ ਗੋਪਾਲ ਕ੍ਰਿਸ਼ਨ ਦੁਆਰਾ ਵਚਿਤਰ
ਵੀਨਾ ਵਾਦਨ। ਤਬਲੇ ਤੇ ਪੰਜਾਬ
ਘਰਾਨੇ ਦੇ ਪ੍ਰਤੀਨਿਧ ਪੰਡਤ ਰਮਾਂ ਕਾਂਤ




ਤਾਰ ਸ਼ਹਿਨਾਈ ਦੀ ਗੂੰਜ : ਵਾਦਕ
ਕਲਾਕਾਰ ਬਲਜੀਤ ਸਿੰਘ। ਤਬਲਾ ਤੇ
ਸਹਿਯੋਗ ਸ: ਅਵਤਾਰ ਸਿੰਘ।

ਰਿਪੋਰ ਤਾਜ

# ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਔਰੰਗਾਬਾਦ ੧੯੮੦

— ਜਗਦੀਸ਼ ਸਿੰਘ

**ਯਾਚਨਾ—**

ਪਿਛਲੀ ਵਿਸਾਖੀ ੧੯੮੦ ਦੀ ਗੱਲ ਹੈ, ਅੰਮ੍ਰਿਤਸਰ ਵਿਖੇ ਲਖਨਊ ਵਾਲੇ ਸ: ਹਰਭਜਨ ਸਿੰਘ ਮੈਨੂੰ ਪੁੱਛਣ ਲੱਗੇ ਜਗਦੀਸ਼ ਜੀ ਇਸ ਵਾਰ ਸੰਗੀਤ ਸੰਮੇਲਨ ਕਿਥੇ ਹੋ ਰਿਹਾ ਹੈ? ਮੈਂ ਕਿਹਾ ਅਜੇ ਤੱਕ ਕੋਈ ਫੈਸਲਾ ਨਹੀਂ ਹੋਇਆ ਜਾਪਦਾ। ਕਹਿਣ ਲੱਗੇ ਫੇਰ ਔਰੰਗਾਬਾਦ ਹੀ ਕਰ ਦਿਓ। ਮੈਂ ਚੌਂਕ ਗਿਆ। ਅਜੇ ਪਿਛਲੇ ਸਾਲ ਤਾਂ ਇਹਨਾਂ ਨੇ ਲਖਨਊ ਵਿਚ ਏਡਾ ਵੱਡਾ ਸੰਗੀਤ ਦਾ ਮੇਲਾ ਛੇਵਾਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਕੀਤਾ ਸੀ। ਏਨਾ ਖਰਚ ਕਰਕੇ ਕੋਈ ਘੱਟ ਵੱਧ ਹੀ ਫੇਰ ਅਜਿਹੀ 'ਦਲੇਰੀ' ਮੁੜ ਕੇ ਕਰਦਾ ਹੈ। ਮੈਨੂੰ ਕੁਝ ਕੁਝ ਅੰਦਾਜ਼ਾ ਹੈ ਕਿ ਸ਼ਾਸਤਰੀ ਸੰਗੀਤ ਦੀਆਂ ਅਜਿਹੀਆਂ ਕਾਨਫਰੰਸਾਂ ਤੇ ਕਿੰਨਾ ਖਰਚ ਆਉਂਦਾ ਹੈ। ਕਈ ਸਾਲਾਂ ਤੋਂ ਹਰਬਲਭ ਵਰਗੀ ਸੰਸਥਾ ਜਿਸ ਨੂੰ ਹਜ਼ਾਰਾਂ ਰੁਪਏ ਸਰਕਾਰੀ ਸਹਾਇਤਾ ਮਿਲਦੀ ਹੈ ਵਿਚ ਉਠਦ ਰੌਲਾ ਅਖਬਾਰਾਂ ਦਾ ਵੀ ਚਰਚਾ ਬਣਦਾ ਜਾਂਦਾ ਹੈ ਕਿ ਖਰਚ ਬਹੁਤ ਹੁੰਦਾ ਹੈ ਆਰਟਿਸਟ ਪੈਸੇ ਬਹੁਤ ਲੈਂਦੇ ਹਨ। ਤੇ ਫਿਰ ਜੇ ਇਕੱਲਾ ਵਿਅਕਤੀ ਜਾਂ ਅਦਾਰਾ ਇਕ ਵਾਰ ਬਾਵਕਾਰ ਤਰੀਕੇ ਨਾਲ ਸੰਮੇਲਨ ਸਿਰੇ ਚਾੜ੍ਹ ਦੂਸਰੇ ਹੀ ਸਾਲ ਫੇਰ ਤੱਤਪਰ ਹੋਵੇ ਤਾਂ ਗਲ ਤੇ ਯਕੀਨ ਕਰਨ ਨੂੰ ਵਕਤ ਚਾਹੀਦਾ ਹੈ।

ਇਸ ਵਾਸਤੇ ਸ: ਹਰਭਜਨ ਸਿੰਘ ਦੀ ਗੱਲ ਸੁਣ ਕੇ ਮੈਂ ਕੁਝ ਚੁਪ ਹੋ ਗਿਆ। ਕਹਿਣ ਲੱਗੇ ਕੀ ਸੋਚਦੇ ਹੋ ?

ਮੈਂ ਕਿਹਾ ਕਿ ਸੰਮੇਲਨ ਵਾਸਤੇ ਤਾਂ ਸਚੇ ਪਾਤਸ਼ਾਹ ਅੱਗੇ ਹੀ ਅਰਜ਼ ਕਰੋ। ਕਹਿਣ ਲੱਗੇ ਕਰੋ ਨਾ ਫੇਰ। ਚਲੋ ਚਲੀਏ। ਨਾਲ ਹੀ ਸ: ਅਵਤਾਰ ਸਿੰਘ ਅੰਮ੍ਰਿਤਸਰ ਤਬਲੇ ਵਾਲੇ ਸਨ। ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਖਾਸ ਮਨਜ਼ੂਰੇ ਨਜ਼ਰ ਹਨ। ਅਸੀਂ ਤਿੰਨ ਹੀ ਹੱਥ ਜੋੜ ਜਾ ਖੜੇ ਹੋਏ। ਇਸ ਦਿਨ ਅੰਮ੍ਰਿਤਸਰ ਨਾਮਧਾਰੀ ਧਰਮਸਾਲਾ ਵਿਚ ਹੋਣ ਵਾਲੇ ਅਨੰਦ ਕਾਰਜਾਂ ਕਰਕੇ ਬਹੁਤ ਰੌਣਕ ਸੀ ਅਤੇ ਬਹੁਤੀਆਂ ਅਰਜ਼ਾਂ ਬੇਨਤੀਆਂ ਅਨੰਦ ਕਾਰਜਾਂ ਸੰਬੰਧੀ, ਹੋ ਰਹੀਆਂ ਸਨ। ਭੁੱਲਾਂ ਬਖਸ਼ਾਉਣ ਲਈ ਅਤੇ ਖਿਮਾ ਯਾਚਨਾਵਾਂ ਸੰਬੰਧੀ। ਜਿਨ੍ਹਾਂ ਨੇ ਅਨੰਦਾਂ ਸੰਬੰਧੀ ਮਰਿਆਦਾ ਜਾਂ ਹੁਕਮਾਂ ਦੀ ਉਲੰਘਣਾ ਕੀਤੀ ਹੁੰਦੀ ਉਹ ਆਪਣੇ ਹਮਾਇਤੀਆਂ ਨਾਲ ਆਣ ਖਲੋਂਦੇ। ਸਾਡੇ ਤਿੰਨਾਂ ਦੇ ਇਸ ਮੌਕੇ ਤੇ ਹੱਥ ਜੋੜ ਕੇ ਖਲੋਣ ਨਾਲ ਕਈਆਂ ਦੀ ਉਤਸੁਕਤਾ ਵਧੀ। ਸਤਿਗੁਰਾਂ ਪੁਛਿਆ ਕੀ ਗਲ ਹੈ। ਅਸੀਂ ਅਰਜ ਕੀਤੀ ਕਿ ਸ: ਹਰਭਜਨ ਸਿੰਘ ਸੰਗੀਤ ਸੰਮੇਲਨ ਵਾਸਤੇ ਬੇਨਤੀ ਕਰਦੇ ਹਨ।

ਸਤਿਗੁਰੂ ਜੀ ਕਿਹਾ ਕਿ ਅਹਿਮਦਾਬਾਦ ਵਿਚ ਸੰਮੇਲਨ ਕਰਨ ਵਾਸਤੇ ਗਲ ਹੋਈ ਹੋਈ ਹੈ। ਜੇ ਅਹਿਮਦਾਬਾਦ ਸੰਮੇਲਨ ਨਿਸਚਿਤ ਹੋ ਗਿਆ ਤਾਂ ਅਗਲੇ ਸਾਲ ਦਾ ਇਹਨਾਂ ਨੂੰ ਦੇ ਦਿਆਂਗੇ ਨਹੀਂ ਤਾਂ ਇਸੇ ਸਾਲ ਹੀ।

**ਪ੍ਰਵਾਨਗੀ —**

ਪਿਛਲੇ ਜੱਪ ਪ੍ਰਯੋਗ ਦੇ ਮੇਲੇ ਸ੍ਰੀ ਭੈਣੀ ਸਾਹਿਬ ਵਿਚ ਭੋਗ ਤੋਂ ਹਫ਼ਤਾ ਕੁ ਪਹਿਲਾਂ ਫੇਰ ਮੁਲਾਕਾਤ ਸ: ਹਰਭਜਨ ਨਾਲ ਹੋਈ। ਉਹ ਸੰਮੇਲਨ ਦੀਆਂ ਤਿਆਰੀਆਂ ਵਿਚ ਸਨ। ਉਹਨਾਂ ਦਸਿਆ ਕਿ ਸੰਗੀਤ ਸੰਮੇਲਨ ਔਰੰਗਾਬਾਦ ਵਿਚ ਮਨਜ਼ੂਰ ਹੋ ਗਿਆ ਹੈ। ਉਸ ਤੋਂ ਇਕ ਮਹੀਨਾ ਪਹਿਲਾਂ ਉਹ ਪਾਠੀਆਂ ਦਾ ਜੱਥਾ ਮੰਗ ਰਹੇ ਸਨ ਜੋ ਉਹਨਾਂ ਦੇ ਵੱਖ ਵੱਖ ਥਾਵਾਂ ਤੇ ਜਾ ਕੇ ਅਖੰਡ ਪਾਠ ਕਰੇ। ਦੀਵਾਨ ਕੀਰਤਨ ਕਰੇ

ਅਤੇ ਲੰਗਰ ਆਦਿ ਦਾ ਪ੍ਰਬੰਧ ਕਰੋ। ਉਹਨਾਂ ਦਸਿਆ ਕਿ ਦਸੰਬਰ ੧੯੮੦ ਵਿਚ ਇਕ ਹਫਤਾਂ ਭਰ ਸੰਗੀਤ ਸੰਮੇਲਨ ਚਲੇਗਾ। ਔਰੰਗਾਬਾਦ ਵਿਚ ਇਸ ਵਾਸਤੇ ਬਹੁਤ ਉਤਸਾਹ ਹੈ। ਇਸ ਦੀਆਂ ਤਰੀਖਾਂ ੧੩, ੧੪ ਅਤੇ ੧੯, ੨੦, ੨੧ ਦਸੰਬਰ ਹਨ। ਵਿਚਲੇ ਚਾਰ ਦਿਨ ਘੁੰਮਣ ਫਿਰਨ ਅਤੇ ਦੂਸਰੇ ਪ੍ਰੋਗਰਾਮਾਂ ਵਾਸਤੇ ਹਨ।

ਔਰੰਗਾਬਾਦ ਸੰਮੇਲਨ ਵਿਚ ਅਜੇ ਪੂਰੇ ਦੋ ਮਹੀਨੇ ਪਏ ਸਨ। ਮੇਰੇ ਨਾਲ ਇਹ ਸ਼ੁਰੂ ਤੋਂ ਗਲ ਵਾਪਰਦੀ ਰਹੀ ਹੈ ਜਾਂ ਮੇਰਾ ਵਹਿਮ ਹੈ ਕਿ ਜੋ ਗਲ ਮੈਂ ਜ਼ਿਆਦਾ ਦੇਰ ਪਹਿਲਾਂ ਚਿਤਵਾਂ ਉਸ ਵਿਚ ਅਕਸਰ ਵਿਘਣ ਪੈਂਦਾ ਹੈ ਅਤੇ ਜੋ ਆਨੰਦ ਪਹਿਲਾਂ ਲਿਆ ਗਿਆ ਹੁੰਦਾ ਹੈ ਅਖੀਰ ਤੇ ਉਹ ਪ੍ਰਾਪਤ ਨਹੀਂ ਹੁੰਦਾ। ਇਸ ਦੇ ਉਲਟ ਕਈ ਵਾਰ ਬਹੁਤ ਥੋੜ੍ਹੇ ਸਮੇਂ ਵਿਚ ਅਤੇ ਸੁੱਤੇ ਸਿਧ ਹੀ ਅਣਕਿਆਸੀ ਖੁਸ਼ੀ ਦੀ ਪ੍ਰਾਪਤੀ ਹੋ ਜਾਂਦੀ ਹੈ।

**ਦੋ ਦਿਨਾਂ ਵਿਚ—**

ਸ੍ਰੀ ਭੈਣੀ ਸਾਹਿਬ ਦੇ ਪ੍ਰਯੋਗ ਤੋਂ ਜਿਸ ਦਿਨ ਵਾਪਸ ਆਏ ਉਸ ਦਿਨ ਹੀ ਮੇਰੀ ਮਾਤਾ ਜੀ ਦਾ ਰਿਕਸ਼ੇ ਨਾਲ ਟਕਰਾਓ ਹੋ ਗਿਆ। ਦੇਸੀ ਓਹੜ ਪੋਹੜ ਤੋਂ ਬਾਅਦ ਹਸਪਤਾਲੋਂ ਪਤਾ ਲਗਾ ਉਹਨਾਂ ਦੇ ਚੂਲੇ ਦੀ ਹੱਡੀ ਟੁਟ ਗਈ ਹੈ। ਉਹਨਾਂ ਨੂੰ ਨਾ ਦਸਿਆ ਗਿਆ। ਉਪਰੇਸ਼ਨ ਕਰਕੇ ਹਸਪਤਾਲ ਰਖਿਆ ਅਤੇ ਫੇਰ ਘਰ ਲਿਆਂਦਾ ਗਿਆ। ਇਸ ਸਮੇਂ ਹੋਰ ਕਿਸੇ ਪਾਸੇ ਧਿਆਨ ਨਾ ਗਿਆ ਅਤੇ ਜਦੋਂ ਉਹਨਾਂ ਦਾ ਪਲਸਤਰ ਕਟਵਾ ਕੇ ਦੋਬਾਰਾ ਘਰ ਲਿਆਂਦਾ ਗਿਆ ਤਾਂ ਪ੍ਰੀਤਮ ਸਿੰਘ ਕਵੀ ਜੀ ਦੀ ਕਾਰਡ ਸੂਚਨਾ ਦੀ ਬਿਨਾ ਤੇ ਦਿਲੀਓਂ ਔਰੰਗਾਬਾਦ ਵਾਸਤੇ ਚਲਣ ਵਿਚ ਕੇਵਲ ਦੋ ਦਿਨ ਬਚੇ ਸਨ। ਭਾਵੇਂ ਮਾਤਾ ਜੀ ਅਜੇ ਵੀ ਸਾਥ ਲੋੜਦੇ ਸਨ ਪਰ ਮੇਰਾ ਸੰਗੀਤ ਨਾਲ ਮੋਹ, ਅਤੇ ਫਿਕਰਮੰਦੀ ਦੇ ਏਨੇ ਦਿਨਾਂ ਬਾਅਦ ਹੁਲਾਸਮਈ ਵਾਤਾਵਰਣ ਵਿਚ ਵਿਚਰਣ ਦੀ ਚਾਹ ਪ੍ਰਬਲ ਸੀ। ਮੇਰੀ ਸੂਚਨਾ ਸੀ ਕਿ ੧੧ ਦਸੰਬਰ ਸਵੇਰੇ ਗੱਡੀ ਦਿੱਲੀ ਤੋਂ ਚਲੇਗੀ। ਉਸ ਵਿਚ ਮੇਰੇ ਵਾਸਤੇ ਸੀਟ ਰਖੀ ਗਈ ਹੈ। ਮੈਂ ਮਸਾਂ ੧੦ ਤਾਰੀਖ ਨੂੰ ਫਲਾਈਂਗ ਤੇ ਚੜ ਕੇ ਰਾਤ ਬਾਰਾਂ ਵਜੇ ਰਮੇਸ਼ ਨਗਰ ਪੁਜਿਆ। ਉਸ ਵੇਲੇ ਦਿੱਲੀ ਵਿਚ ਰੇਲਵੇ ਨਾਲ ਸੰਬੰਧਤ ਕੌਮਾਂ ਦੇ ਇਨਚਾਰਜ ਸ: ਹਰਮੀਤ ਸਿੰਘ ਢੱਡਾ ਨੂੰ ਮਿਲਿਆ।

ਸ: ਹਰਮੀਤ ਸਿੰਘ ਦੇ ਜ਼ਿੰਮੇ ਸੀਟਾਂ ਰੀਜ਼ਰ[illegible] ਕਰਵਾਣੀਆਂ ਸੁਆਣੀਆਂ ਨੂੰ ਗੱਡੀ ਫੜਾਉਣ ਆ[illegible] ਦਾ ਔਖਾ ਕੰਮ ਹੈ। ਜੋ ਖੁਸ਼ ਅਸਲੂਬੀ ਅਤੇ ਕੁਸ਼ਲਤਾ ਨਾ[illegible]

'ਬਾਬੂ ਸਤਿਗੁਰ ਦਾ'



ਸ: ਹਰਮੀਤ ਸਿੰਘ ਜੋ ਰੇਲਵੇ ਨਾਲ ਸਬੰਧਤ ਸੇਵਾ ਕਰਦੇ ਹਨ। ਆਪ ਭਾਵੇਂ ਦਿਲੀ ਹੀ ਰਹਿੰਦੇ ਹਨ ਪਰ ਕਈਆਂ ਨੂੰ ਗਡੀ ਚੜ੍ਹਾ ਚੁਕੇ ਹਨ।

ਕਰ ਰਹੇ ਹਨ। ਉਹਨਾਂ ਦਸਿਆ ਕਿ ਗੱਡੀ ਅਗਲੇ ਦਿਨ ਸ਼ਾਮ ਨੂੰ ਜਾ ਰਹੀ ਹੈ ਜਿਸ ਵਿਚ ਇਕ ਪੂਰੀ ਬੋਗੀ ਰੀਜ਼ਰਵ ਹੈ। ਉਹ ਮਨਮਾੜ ਤੱਕ ਜਾਵੇਗੀ ਅੱਗੋਂ ਦੂਸਰੀ ਗੱਡੀ ਬਦਲਣੀ ਪਵੇਗੀ। ਇਸ ਬੋਗੀ ਤੋਂ ਇਲਾਵਾ ਇਕ ਦਿਨ ਛੱਡ ਕੇ ਭਾਵ ੧੨ ਦਸੰਬਰ ਨੂੰ ਜੇਹਲਮ ਐਕਸਪ੍ਰੈਸ ਵਿਚ ਵੀ ਥ੍ਰੀ ਟਾਇਰ ਵਿਚ ਸੀਟਾਂ ਰਖੀਆਂ ਗਈਆਂ ਹਨ। ਤੁਸੀਂ ਜਿਸ ਤੇ ਚਾਹੋ ਜਾ ਸਕਦੇ ਹੋ। ਮੈਂ ਕਿਹਾ ਮੇਰੀ ਸੂਚਨਾ ਤੋਂ ਲੇਟ ਪ੍ਰੋਗਰਾਮ ਕਿਉਂ ਹੈ। ਪਤਾ ਲਗਾ ਸੰਮੇਲਨ ਹੀ ੧੪, ੧੫, ੧੬—੧੯, ੨੦, ੨੧ ਨੂੰ ਹੋ ਰਿਹਾ ਹੈ।

ਮੈਨੂੰ ਚਿਤਮਣੀ ਤਾਂ ਲੱਗੀ ਕਿ ਦੋ ਦਿਨ ਪਹਿਲਾਂ [illegible] ਗਿਆ ਹਾਂ ਪਰ ਫੇਰ ਸੋਚਿਆ ਦਿੱਲੀ ਭ੍ਰਮਣ ਦਾ ਮੌਕਾ

ਮਿਲ ਜਾਏਗਾ। ਜੋ ਕੰਮ ਵਾਪਸੀ ਦੇ ਕਰਨਾ ਸੀ। ਉਹ ਪਹਿਲਾਂ ਕਰ ਲਵਾਂਗਾ।

**ਯਾਤਰੀਆਂ ਦਾ ਜੱਥਾ—**

੧੧ ਦਸੰਬਰ ਰਮੇਸ਼ ਨਗਰ ਆਸਾ ਦੀ ਵਾਰ ਦੇ ਕੀਰਤਨ ਵਿਚ ਪਤਾ ਲਗਾ ਕਿ ਜਥੇਦਾਰ ਸਾਹਿਬਾਨ, ਸੰਗੀਤਕਾਰਾਂ, ਲਾਂਗਰੀਆਂ ਅਤੇ ਹੋਰ ਸੇਵਕਾਂ ਦਾ ਇਕ ਤਗੜਾ ਜੱਥਾ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਚ ਠਹਿਰਿਆ ਹੋਇਆ ਹੈ। ਉਹਨਾਂ ਸਭ ਦੇ ਦਰਸ਼ਨ ਹੋਏ।

ਦਿਨ ਚੜੇ ਸਰੋਦ ਵਾਦਕ ਗੁਰਦੇਵ ਸਿੰਘ ਦੇ ਘਰ ਗਿਆ। ਸ: ਹਰਭਜਨ ਸਿੰਘ ਰਾਗੀ ਅਤੇ ਪ੍ਰੀਤਮ ਸਿੰਘ ਕਵੀ ਜੀ ਉਥੇ ਹੀ ਆ ਗਏ। ਤਗੜਾ ਥੱਬਾ ਸੰਗੀਤ ਸੰਮੇਲਨ ਦੇ ਸੱਦਾ ਪਤਰਾਂ ਦਾ ਉਥੇ ਪਿਆ ਸੀ। ਮੈਂ ਕਿਹਾ ਕਿਸੇ ਨੂੰ ਇਹ ਭੇਜੇ ਨਹੀਂ। ਕਹਿਣ ਲਗੇ ਇਕ ਆਦਮੀ ਇਹ ਕਾਰਡ ਲੈ ਕੇ ਅੱਜ ਔਰੰਗਾਬਾਦ ਚਲਾ ਗਿਆ ਹੈ। ਉਥੇ ਅਖਬਾਰਾਂ ਵਿਚ ਸੂਚਨਾਵਾਂ ਸੰਮੇਲਨ ਸਬੰਧੀ ਛੱਪ ਰਹੀਆਂ ਹਨ ਅਤੇ ਕਾਰਡ ਲੋਕਾਂ ਨੇ ਆ ਕੇ ਆਪ ਹੀ ਲੈ ਜਾਣੇ ਹਨ। ਬਾਕੀ ਜੋ ਥੋੜੇ ਬਹੁਤ ਕਾਰਡ ਸੂਚਨਾਰਥ ਭੇਜਣੇ ਸਨ ਉਹਨਾਂ ਨੂੰ ਭੇਜਣ ਵਿਚ ਮਦਦ ਕਰਵਾਈ।

ਪ੍ਰੋਗਰਾਮ ਦੀਆਂ ਸਹੀ ਤਾਰੀਖਾਂ ਬਾਰੇ ਅਤੇ ਭਾਗ ਲੈ ਰਹੇ ਕਲਾਕਾਰਾਂ ਬਾਰੇ ਕਾਰਡ ਵੇਖ ਕੇ ਹੀ ਪਤਾ ਲਗਾ। ਇਸ ਤੋਂ ਪਹਿਲਾਂ ਕੁਝ ਪਤਾ ਨਹੀਂ ਸੀ (ਕਈ ਸਜਨ ਨਾਰਾਜ਼ ਹਨ ਅਤੇ ਕਈਆਂ ਦੀਆਂ ਚਿੱਠੀਆਂ ਆਈਆਂ ਹਨ ਕਿ ਵਰਿਆਮ ਵਿਚ ਤੁਸੀਂ ਪੂਰੀ ਸੂਚਨਾ ਕਿਉਂ ਨਹੀਂ ਦਿੱਤੀ ਪਰ ਮੈਨੂੰ ਤਾਂ ਆਪ ਦਿੱਲੀ ਆ ਕੇ ਪਤਾ ਲਗਾ।)

ਕਾਰਡ ਦੀ ਨਿਰਾਲੀ ਛੱਬ ਸੀ। ਇਕ ਪਾਸੇ ਮਹਾਰਾਜ ਬੀਰ ਸਿੰਘ, ਹਰਭਜਨ ਸਿੰਘ ਸੰਤ ਹਜ਼ੂਰ ਸਿੰਘ ਚੰਦ੍ਰਹਾਂਸ ਗੁਰਦੇਵ ਸਿੰਘ ਦੇ ਸੰਗੀਤ ਜੱਥੇ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤਸਵੀਰ ਵਾਲੀ ਪਿਛਟ ਭੂਮੀ ਵਿਚ ਸੰਗੀਤ ਕਰਦਿਆਂ ਦੀ ਤਸਵੀਰ ਸੀ ਅਤੇ ਥੱਲੇ ਮਹਾਰਾਜ ਬੀਰ ਸਿੰਘ ਜੀ ਵਲੋਂ ਸੱਦਾ ਪੱਤਰ ਸੀ ਦੂਸਰੇ ਪਾਸੇ ਤਾਰੀਖਾਂ ਅਨੁਸਾਰ ਪ੍ਰੋਗਰਾਮ ਅਤੇ ਕਲਾਕਾਰਾਂ ਦੇ ਨਾਮ ਸਨ। ਹਿੰਦੁਸਤਾਨ ਦੇ ਚੋਟੀ ਦੇ ਕਲਾਕਾਰ ਇਸ ਕਾਨਫਰੰਸ ਵਿਚ ਭਾਗ ਲੈ ਰਹੇ ਸਨ। ਪ੍ਰੋਗਰਾਮ ਇਵੇਂ ਸੀ।

## ਪ੍ਰੋਗਰਾਮ

**ਐਤਵਾਰ, ੧੪ ਦਸੰਬਰ ੧੯੯੦ ੬ ੩੦ ਸ਼ਾਮ**

| | |
|---|---|
| ਸ: ਹਰਭਜਨ ਸਿੰਘ ਅਤੇ ਸਾਥੀ — — | ਗਾਇਣ |
| ਸ: ਗੁਰਦੇਵ ਸਿੰਘ — — | ਸਰੋਦ ਵਾਦਨ |
| ਸੰਗਤ ਸ੍ਰੀ ਕੁਮਾਰ ਬੋਸ — — | ਤਬਲਾ |

**ਇੰਟਰਵਲ**

| | |
|---|---|
| ਪੰਡਤ ਬਿਰਜੂ ਮਹਾਰਾਜ | ਨ੍ਰਿਤ |
| ਸੰਗਤ ਉਸਤਾਦ ਜ਼ਾਕਰ ਹੁਸੈਨ | ਤਬਲਾ |

**ਸੋਮਵਾਰ ੧੫ ਦਸੰਬਰ ੧੯੯੦**

| | |
|---|---|
| ਸਿੰਘ ਬੰਧੂ | ਗਾਇਣ |
| ਸ੍ਰੀ ਕੁਮਾਰ ਬੋਸ | ਤਬਲਾ |

**ਇੰਟਰਵਲ**

| | |
|---|---|
| ਨਾਮਧਾਰੀ ਵਿਦਿਆਰਥੀ | ਗਾਇਣ |
| ਪੰ: ਹਰੀ ਪ੍ਰਸਾਦਿ ਚੋਰੱਸੀਆ | ਬੰਸਰੀ |
| ਉਸਤਾਦ ਜ਼ਾਕਰ ਹੁਸੈਨ | ਤਬਲਾ |

**ਮੰਗਲਵਾਰ ੧੬ ਦਸੰਬਰ ੧੯੯੦**

| | |
|---|---|
| ਸ੍ਰੀ ਰਾਜਨ ਸਾਜਨ ਮਿਸ਼ਰਾ | ਗਾਇਣ |
| ਸੁਲਤਾਨ ਖਾਂ | ਸਾਰੰਗੀ |
| ਮਹਿਮੂਦ ਧੌਲਪੁਰੀ | ਹਾਰਮੋਨੀਅਮ |
| ਕੁਮਾਰ ਬੋਸ | ਤਬਲਾ |

**ਇੰਟਰਵਲ**

| | |
|---|---|
| ਸ੍ਰੀ ਸੁਖਵਿੰਦਰ ਸਿੰਘ ਪਿੰਕੀ | ਸੋਲੋ ਤਬਲਾ |
| ਉਸਤਾਦ ਵਿਲਾਇਤ ਹੁਸੈਨ ਖਾਂ | ਸਿਤਾਰ |

**ਸ਼ੁਕਰਵਾਰ ੧੯ ਦਸੰਬਰ ੧੯੯੦**

| | |
|---|---|
| ਨਾਮਧਾਰੀ ਵਿਦਿਆਰਥੀ | ਗਾਇਣ |
| ਸ੍ਰੀ ਗੋਪਾਲ ਕ੍ਰਿਸ਼ਨ | ਵਚਿਤ੍ਰ ਵੀਣਾ |

**ਇੰਟਰਵਲ**

| | |
|---|---|
| ਪੰਡਤ ਮਲਕਾਰੁਜਨ ਮਨਸੂਰ | ਗਾਇਣ |
| ਮਹਿਮੂਦ ਧੌਲਪੁਰੀ | ਹਾਰਮੋਨੀਅਮ |
| ਸੁਲਤਾਨ ਖਾਂ | ਸਾਰੰਗੀ |
| ਵਾਲਮੀਕ ਧਾਂਡੇ | ਤਬਲਾ |

ਸ਼ਨਿਵਾਰ ੨੦ ਦਸੰਬਰ ੧੯੯੦

| | |
|---|---|
| ਸ੍ਰੀ ਨਾਥ ਨੇਰਲਕਰ | ਗਾਇਣ |
| ਸੁਲਤਾਨ ਖਾਂ. | ਸਾਰੰਗੀ |
| ਮਹਿਮੂਦ ਧੌਲਪੁਰੀ | ਹਾਰਮੋਨੀਅਮ |

ਇੰਟਰਵਲ

| | |
|---|---|
| ਨਾਮਧਾਰੀ ਵਿਦਿਆਰਥੀ | ਗਾਇਣ |
| ਪੰ: ਸ਼ਿਵ ਕੁਮਾਰ ਸ਼ਰਮਾ | ਸੰਤੂਰ |
| ਸ਼ਫਾਤ ਅਹਿਮਦ | ਤਬਲਾ |

ਐਤਵਾਰ ੨੧ ਦਸੰਬਰ, ੧੯੯੦

| | |
|---|---|
| ਪੰਡਤ ਰਾਮ ਨਰੈਣ | ਸਾਰੰਗੀ |
| ਸ੍ਰੀ ਪ੍ਰਭੂਦਤ ਬਾਜਪਾਈ | ਤਬਲਾ |
| ਸ੍ਰੀ ਮੁਹਿੰਦਰ ਸਿੰਘ | ਗਾਇਣ |
| ਸ: ਅਵਤਾਰ ਸਿੰਘ | ਤਬਲਾ |
| ਸੁਲਤਾਨ ਖਾਂ | ਸਾਰੰਗੀ |
| ਮਹਿਮੂਦ ਧੌਲਪੁਰੀ | ਹਾਰਮੋਨੀਅਮ |

ਇੰਟਰਵਲ

| | |
|---|---|
| ਉਸਤਾਦ ਅਮਜਦ ਅਲੀ ਖਾਂ | ਸਰੋਦ |
| ਪੰਡਤ ਕ੍ਰਿਸ਼ਨ ਮਹਾਰਾਜ, ਪੰਡਤ ਸਾਮਤਾ ਪ੍ਰਸਾਦਿ | ਤਬਲਾ |

ਰਾਤ ਨੂੰ ਮੁਖ ਜਥਾ ਅੰਮ੍ਰਿਤਸਰ ਬੰਬਈ-ਐਕਸਪ੍ਰੈਸ ਨਾਲ ਲੱਗੀ ਵਿਸ਼ੇਸ਼ ਬੋਗੀ ਰਾਹੀਂ ਔਰੰਗਾਬਾਦ ਵਾਸਤੇ ਰਵਾਨਾ ਹੋ ਗਿਆ।

੧੨ ਦਸੰਬਰ ੧੯੯੧ ਨੂੰ ਗੁਰੂ ਤੇਗ ਬਹਾਦਰ ਜੀ ਦਾ ਸ਼ਹੀਦੀ ਪੁਰਬ ਸੀ। ਨਾਮਧਾਰੀ ਧਰਮਸਾਲਾ ਵਿਚ ਸਵੇਰੇ ਪੰਡਤ ਗੋਪਾਲ ਸਿੰਘ ਜੀ ਦਾ ਇਸ ਸਬੰਧੀ ਭਾਵ ਭੂਰਤ ਵਿਆਖਿਆਨ ਹੋਇਆ।

੧੨ ਦਸੰਬਰ ੧੯੯੦ ਦਿੱਲੀ ਤੋਂ ਚੜ੍ਹਾਈ

ਸਵੇਰੇ ਗਿਆਰਾਂ ਵਜੇ ਜੇਹਲਮ ਐਕਸਪ੍ਰੈਸ ਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਦੀ ਅਗਵਾਈ ਵਿਚ ਪੰਝੀ ਵਿਅਕਤੀਆਂ ਦੇ ਜੱਥੇ ਵਿਚ ਅਸੀਂ ਨਵੀਂ ਦਿੱਲੀ ਸਟੇਸ਼ਨ ਤੋਂ ਚਲੇ। ਮਹਾਰਾਜ ਜੀ ਤੋਂ ਇਲਾਵਾ, ਪੰਡਤ ਗੋਪਾਲ ਸਿੰਘ, ਪ੍ਰੀਤਮ ਸਿੰਘ ਕਵੀ, ਸੰਤ ਤਰਸੇਮ ਸਿੰਘ ਸਤਿਗੁਰਾਂ ਦੇ ਨਿਜੀ ਸਚਿਵ, ਸਤਿਗੁਰ ਜੀ ਦੇ ਲਾਂਗਰੀ ਬਲਦੇਵ ਸਿੰਘ, ਗੁਰਦੇਵ ਸਿੰਘ ਸਰੋਦ, ਸ੍ਰੀਮਤੀ ਗੁਰਦੇਵ ਸਿੰਘ, ਹਰਭਜਨ ਸਿੰਘ, ਮਹਾਰਾਜ ਦੇ ਸੇਵਕ ਧੀਰ ਸਿੰਘ, ਗਿਆਨੀ ਜਸਵੰਤ ਸਿੰਘ ਅਤੇ ਉਹਨਾਂ ਦੇ ਘਰੋਂ, ਤਰਲੋਕ ਸਿੰਘ, ਵਿਰਸਾ ਸਿੰਘ ਦਿੱਲੀ, ਸੁਖਦੇਵ ਸਿੰਘ ਦਇਆ ਸਿੰਘ, ਬੀਬੀ ਸੁਰਜੀਤ ਕੌਰ ਸੰਤ ਦਿਆਲ ਸਿੰਘ ਮਿੱਢਾ ਦਿੱਲੀ ਦੇ ਪੁਤਰ ਤੇ ਨੂੰਹ, ਅ ਕੁਝ ਹੋਰ ਵਿਅਕਤੀ ਸ਼ਾਮਲ ਸਨ। ਮਹਾਰਾਜ ਜੀ ਵਾਲ ਡੱਬੇ ਵਿਚ ਅਸੀਂ ੧੨ ਸਵਾਰੀਆਂ ਹੀ ਅਤੇ ਏਨੀਆਂ ਦੂਸਰੇ ਡੱਬੇ ਵਿਚ।

ਮਹਾਰਾਜ ਬੀਰ ਸਿੰਘ—

ਇਹ ਸਫਰ ਯਾਦਗਾਰੀ ਸੀ। ਮਹਾਰਾਜ ਬੀਰ ਸਿੰਘ ਜੀ ਨੇ ਸਭ ਯਾਤਰੂਆਂ ਦਾ ਪੂਰਾ ਪੂਰਾ ਖਿਆਲ ਰਖਿਆ ਨਾਮ-ਸਿਮਰਨ ਨਿਤਨੇਮ ਗੱਡੀ ਵਿਚ ਹੀ ਹੋਇਆ ਮਹਾਰਾਜ ਜੀ ਅਤੇ ਪੰਡਤ ਜੀ ਦੇ ਅਧਿਆਤਮਕ ਬਚਨ ਬਲਾਸ ਤੇ ਵਿਚਾਰ ਵਟਾਂਦਰੇ ਨੇ ਸਤਿ ਸੰਗਤ ਦਾ ਅਨੂਪਮ ਵਾਤਾਵਰਨ ਸਿਰਜੀ ਰਖਿਆ। ਸੋਧ ਦਾ ਖੂਹ ਦਾ ਜਲ ਡੱਬੇ ਵਿਚ ਹੀ ਨਾਲ ਰਖਿਆ ਸੀ। ਮਹਾਰਾਜ ਜੀ ਅਤੇ ਸੇਵਕਾਂ ਨੇ ਆਪਣਾ ਇਸ਼-ਨਾਨ ਪਾਨ ਅਤੇ ਅੰਮ੍ਰਿਤ ਵੇਲੇ ਦਾ ਨਿਤਨੇਮ ਗੱਡੀ ਵਿਚ ਕਿਵੇਂ ਕਾਇਮ ਰਖਿਆ ਮੇਰਾ ਇਹ ਵੇਖਣ ਦਾ ਪਹਿਲਾ ਮੌਕਾ ਸੀ। ਬੇਬੇ ਦਲੀਪ ਕੌਰ ਜੀ ਨੇ ਸਾਧ ਸੰਗਤ ਵਾਸਤੇ ਬਹੁਤ ਵਧੀਆ ਗਜ਼ਰੇਲਾ ਬਣਾ ਕੇ ਭੇਜਿਆ ਸੀ। ਦੁਧ ਫਲਾਂ ਦੀ ਤੋਟ ਨਾ ਆਉਣ ਦਿਤੀ।

ਜਲੰਧਰੋਂ ਚਲਣ ਵੇਲੇ ਹੱਡ ਚੀਰਵੀਂ ਸਰਦੀ ਸੀ ਜੋ ਕਈਆਂ ਦਿਨਾਂ ਤੋਂ ਪੈ ਰਹੀ ਸੀ ਅਤੇ ਦਿੱਲੀ ਦਾ ਮੌਸਮ ਵੀ ਬਹੁਤ ਠੰਡਾ ਸੀ ਪਰ ਗੱਡੀ ਜਿਉਂ ਜਿਉਂ ਚਲ ਰਹੀ ਸੀ ਸੀ ਸਰਦੀ ਪਿੱਛੇ ਛਡਦੀ ਜਾ ਰਹੀ ਸੀ।

ਮਨਮਾਡ

ਸਵੇਰੇ ੬ ਵਜੇ ਮਨਮਾਡ ਪਹੁੰਚੇ। ਮਨਮਾਡ ਮਹਾ-ਰਾਸ਼ਟਰ ਦਾ ਉਹ ਸਥਾਨ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਨਾਦੇੜ ਕੌਤਕ ਤੋਂ ਬਾਅਦ, ਸਿਤਾਰੇ ਦੇ ਕਿਲੇ ਵਿਚੋਂ ਦੋ ਮਰਾਠੇ ਸੂਰਬੀਰਾਂ ਰੁਸਤਮ ਰਾਓ ਅਤੇ ਬਾਲਾ ਰਾਓ ਨੂੰ ਆਜ਼ਾਦ ਕਰਵਾ ਕੇ ਲਿਆ ਉਤਾਰਿਆ ਸੀ। ਇਥੇ ਇਸ ਯਾਦ ਵਿਚ ਆਲੀਸ਼ਾਨ ਗੁਰਦੁਆਰਾ ਹੈ। ਇਥੋਂ ੯ ਕੁ ਵਜੇ ਮੀਟਰ ਗੇਜ ਦੀ ਗੱਡੀ ਫੜ ਕੇ ਔਰੰਗਾਬਾਦ ਲਈ ਚਲ ਪਏ। ਬਿਲਕੁਲ ਕਾਲੀ ਮਿਟੀ। ਰਸਤੇ ਵਿਚ ਪਹਾੜੀਆਂ ਦੇ ਦ੍ਰਿਸ਼, ਪਠਾਰਾਂ ਜਿਵੇਂ ਤਰਾਸ਼ ਕੇ ਬਣਾਈਆਂ ਹੋਣ। ਇਹ ਮਰਹਟਿਆਂ ਦੀ ਵੀਰ ਭੂਮੀ ਸੀ ਅਤੇ ਬੀਤੇ ਇਤਿਹਾਸ ਦੀਆਂ ਕਈ ਪਰਤਾਂ ਸਾਂਭੀ ਬੈਠੀ ਸੀ। ਇਸ ਧਰਤੀ ਨਾਲ ਸਿਖ ਇਤਿਹਾਸ ਦੀਆਂ

ਬਹੁਤ ਯਾਦਾਂ ਜੁੜੀਆਂ ਪਈਆਂ ਹਨ। ਰੇਲ ਦੀ ਇਹ ਲਾਈਨ ਅਗੋਂ ਹਜ਼ੂਰ ਸਾਹਿਬ ਨਾਦੇੜ ਨੂੰ ਜਾਂਦੀ ਹੈ ਜਿਸ ਧਰਤੀ ਨੂੰ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਪਵਿੱਤਰ ਛੋਹ ਪ੍ਰਾਪਤ ਹੋਈ ਸੀ ਅਤੇ ਜਿਥੇ ਇਤਿਹਾਸ ਨੇ ਕਈ ਮੋੜ ਕੱਟੇ ਸਨ।

### ਔਰੰਗਾਬਾਦ

ਇਕ ਵਜੇ ਅਸੀਂ ਔਰੰਗਾਬਾਦ ਸਟੇਸ਼ਨ ਤੇ ਪਹੁੰਚ ਗਏ। ਅਗੋਂ ਸ: ਹਰਭਜਨ ਸਿੰਘ, ਸੂਬਾ, ਹਰਬੰਸ ਸਿੰਘ ਦੋਸ਼ੀ, ਬਲਵਿੰਦਰ ਪਾਲ ਸਿੰਘ, ਅਤੇ ਹੋਰ ਸਿੰਘ ਸੁਆਗਤ ਲਈ ਆਏ ਹੋਏ ਸਨ। ਮਹਾਰਾਜ ਜੀ ਨੂੰ ਕਾਰ ਵਿਚ ਪਹਿਲਾਂ ਭੇਜ ਦਿਤਾ ਗਿਆ ਅਤੇ ਅਸੀਂ ਹੌਲੀ ਹੌਲੀ ਚਲੇ।

ਔਰੰਗਾਬਾਦ ਸਟੇਸ਼ਨ ਤੇ ਪਹੁੰਚ ਕੇ ਇਸ ਇਤਿਹਾਸਕ ਸ਼ਹਿਰ ਦੀ ਮਹਾਨਤਾ ਅਤੇ ਯਾਤਰਾ ਦਾ ਦੋਹਰੇ ਮਹੱਤਵ ਦਾ ਪ੍ਰਭਾਵ ਮਨ ਕਬੂਲ ਰਿਹਾ ਸੀ। ਬਚਪਣ ਵਿਚ ਹੀ ਆਪਣੇ ਇਕ ਰਿਸ਼ਤੇਦਾਰ ਤੋਂ ਔਰੰਗਾਬਾਦ ਬਾਰੇ ਸੁਣਿਆ ਕਰਦਾ ਸਾਂ ਕਿ ਨਜ਼ਾਮ ਹੈਦਰਾਬਾਦ ਦੀ ਰਿਆਸਤ ਦਾ ਇਹ ਮੁਖ ਸ਼ਹਿਰ ਸੈਲਾਨੀਆਂ ਦਾ ਕੇਂਦਰ ਹੈ। ਕਲਾ ਅਤੇ ਇਤਿਹਾਸ ਨਾਲ ਇਸਦਾ ਗੂੜਾ ਸਬੰਧ ਰਿਹਾ ਹੈ। ਇਸ ਦਾ ਨਾਮ ਹੀ ਔਰੰਗਜ਼ੇਬ ਬਾਦਸ਼ਾਹ ਨਾਲ ਜੁੜਿਆ ਪਿਆ ਹੈ ਜਿਹੜਾ ਆਪਣੇ ਰਾਜ ਕਾਲ ਦਾ ਅਧਾ ਸਮਾ ਇਧਰ ਹੀ ਲੜਦਾ ਰਿਹਾ ਅਤੇ ਅੰਤ ਇਸਦੇ ਲਾਗਲੇ ਸ਼ਹਿਰ ਅਹਿਮਦ ਨਗਰ ਵਿਚ ਮਰਿਆ ਅਤੇ ਔਰੰਗਾਬਾਦ ਲਾਗੇ ਦਫਨਾਇਆ ਗਿਆ। ਇਸੇ ਧਰਤੀ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਪਿਆਰਾ ਦਇਆ ਸਿੰਘ ਜ਼ਫਰਨਾਮਾ ਲੈ ਕੇ ਆਇਆ ਸੀ। ਬੰਦਾ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਇਸ ਧਰਤੀ ਤੇ ਵਿਚਰਦੇ ਰਹੇ। ਹਿੰਦੂ ਧਰਮ, ਬੁਧ ਅਤੇ ਜੈਨ ਧਰਮ ਦੇ ਕਲਾਕਾਰਾਂ ਨੇ ਇਥੋਂ ਥੋਹੜੀ ਦੂਰ ਹੀ ਇਲੋਰਾ ਵਿਖੇ ਪਹਾੜਾਂ ਨੂੰ ਤਰਾਸ਼ ਤਰਾਸ਼ ਕੇ ਉਹ ਗੁਫਾਵਾਂ ਅਤੇ ਮੂਰਤੀਆਂ ਦੀ ਸਿਰਜਨਾ ਕੀਤੀ ਜਿਸ ਨੂੰ ਵੇਖ ਇਨਸਾਨੀ ਅਕਲ ਦੰਗ ਰਹਿ ਜਾਂਦੀ ਹੈ।

ਅਜ ਕਲ ਇਹ ਔਰੰਗਾਬਾਦ ਪੰਜ ਜ਼ਿਲਿਆਂ ਤੇ ਆਧਾਰਤ ਮਰਾਠਵਾੜਾ ਕਮਿਸ਼ਨਰੀ ਦਾ ਮੁਖ ਕੇਂਦਰ ਸਥਾਨ ਹੈ। ਸਮੁਚਾ ਮਹਾਂਰਾਸ਼ਟਰ ਤਾਂ ਸੰਗੀਤਕਾਰਾਂ, ਕਲਾਕਾਰਾਂ ਤੇ ਜੋਧਿਆਂ ਦੀ ਧਰਤੀ ਰਿਹਾ ਹੈ। ਇਥੋਂ ਦੇ ਕਲਾਕਾਰਾਂ ਨੇ ਵੀ ਸਾਰੇ ਭਾਰਤ ਤੇ ਮੋਹਰ ਛਾਪ ਲਾਈ ਹੈ ਅਤੇ ਇਥੋਂ ਦੇ ਸੂਰਬੀਰਾਂ ਨੇ ਹਜ਼ਾਰਾਂ ਮੀਲ ਜਾ ਕੇ ਦਿੱਲੀ ਤੋਂ ਅਗੇ ਪੰਜਾਬ ਤੱਕ ਮਲਾਂ ਮਾਰੀਆਂ ਸਨ।

ਔਰੰਗਜ਼ੇਬ ਨੇ ਸੰਗੀਤ ਨੂੰ ਡੂੰਘੇ ਥਾਂ ਦਬਨ ਵਾਸਤੇ ਕਿਹਾ ਸੀ। ਇਸ ਸ਼ਹਿਰ ਬਾਹਰ ਉਹ ਆਪ ਦਬਿਆ ਪਿਆ ਸੀ।

ਇਸ ਸ਼ਹਿਰ 'ਚ ਪੈਰ ਰਖਣ ਲਗਿਆਂ ਗੌਰਵ ਜਿਹਾ ਮਹਿਸੂਸ ਹੋ ਰਿਹਾ ਸੀ।

### ਕਾਰਡ ਥੋਹੜੇ ਹਨ

ਸ: ਹਰਭਜਨ ਸਿੰਘ ਜੀ ਨੇ ਦਸਿਆ ਕਿ ਤੁਸਾਂ ਕਾਰਡ ਥੋਹੜੇ ਭੇਜੇ ਹਨ।

ਦੋ ਹਜ਼ਾਰ ਕਾਰਡ ਭੇਜਿਆ ਸੀ।
ਉਹ ਤਾਂ ਕਲ ਆਏ ਕਲ ਹੀ ਲੱਗ ਗਏ।
ਹੋਰ ਕਾਰਡ ਤਾਂ ਸਾਡੇ ਕੋਲ ਬਹੁਤ ਥੋਹੜੇ ਹਨ।
ਅਸਾਂ ਇਥੇ ਛਪਣ ਦਾ ਆਰਡਰ ਦੇ ਦਿਤਾ ਹੈ।

ਲਓ ਕਰੋ ਗਲ। ਦੋ ਹਜ਼ਾਰ ਕਾਰਡ ਵੰਡਿਆ ਗਿਆ ਹੈ। ਇਕ ਕਾਰਡ ਤੇ ਦੋ ਵਿਅਕਤੀਆਂ ਨੂੰ ਸੱਦਾ ਪੱਤਰ ਹੈ। ਕੁਝ ਦੋ ਤੋਂ ਜ਼ਿਆਦਾ ਵੀ ਆਉਣਗੇ ਅਤੇ ਕੁਝ ਕਾਰਡਾਂ ਤੋਂ ਬਗੈਰ ਵੀ। ਇਸ ਲਿਹਾਜ਼ ਨਾਲ ਪੰਜ ਹਜ਼ਾਰ ਬੰਦੇ ਆਉਣ ਦੀ ਤਾਂ ਸੰਭਾਵਨਾ ਹੋਈ। ਹੋਰ ਰਾਗ ਸੁਨਣ ਕਿਨਿਆਂ ਕੁ ਬੰਦਿਆਂ ਨੇ ਔਣਾ ਹੈ। ਇਹ ਵੀ ਜ਼ਿਆਦਾ ਜਾਪਦੇ ਹਨ।

ਤੁਸੀਂ ਵੇਖਿਓ ਤੇ ਸਹੀ। ਇਹ ਮਹਾਰਾਸ਼ਟ ਹੈ ਪੰਜਾਬ ਨਹੀਂ। ਇਥੇ ਤਾਂ ਲੋਕਾਂ ਸਾਡੀਆਂ ਦਹਿਲੀਜ਼ਾਂ ਘਸਾ ਛਡੀਆਂ ਹਨ। ਵਡੇ ਅਫਸਰਾਂ ਤੋਂ ਲੈ ਕੇ ਆਮ ਜਨਤਾ ਤਕ ਸਭ ਕਾਰਡ ਮੰਗ ਰਹੇ ਹਨ।

ਅੱਛਾ ਵੇਖਾਂਗੇ। ਇਹ ਔਰੰਗਾਬਾਦ ਹੈ ਕੋਈ ਬੰਬਈ ਕਲਕੱਤਾ ਤਾਂ ਹੈ ਨਹੀਂ।

### ਹੋਟਲ ਨਟਰਾਜ

ਸਟੇਸ਼ਨ ਤੋਂ ਪੈਦਲ ਦੋ ਤਿੰਨ ਮਿੰਟ ਦੇ ਫਾਸਲੇ ਤੇ ਹੋਟਲ ਨਟਰਾਜ ਸਾਰੇ ਦਾ ਸਾਰਾ ਪੂਰੇ ਇਕ ਹਫਤੇ ਵਾਸਤੇ ਬੁਕ ਕੀਤਾ ਗਿਆ ਸੀ। ਇਸ ਦੇ ਤਿੰਨ ਕਾਰਨ ਸਨ।

ਪਹਿਲਾ ਇਹ ਸਟੇਸ਼ਨ ਦੇ ਬਿਲਕੁਲ ਲਾਗੇ ਸੀ ਅਤੇ ਇਹ ਸ਼ਹਿਰ ਦੇ ਭੀੜ ਭੜਕੇ ਤੋਂ ਨਵੇਕਲਾ ਸੀ ਜਿਸ ਵਾਸਤੇ ਵਧੀਆ ਏਕਾਂਤ ਵਾਲੀ ਥਾਂ ਸੀ।

ਦੂਸਰਾ ਇਹ ਸੰਪੂਰਨ ਵੈਸ਼ਨਵ ਹੋਟਲ ਸੀ।

ਤੀਸਰਾ ਇਹਦੇ ਗੇਟ ਦੇ ਨਾਲ ਹੀ ਖੂਹ ਸੀ ਜੋ ਕਿ ਸੋਧ ਦੇ ਲੰਗਰ ਅਤੇ ਇਸ਼ਨਾਨ ਵਾਸਤੇ ਬਹੁਤ ਸਹਾਈ ਸੀ।

ਇਸ ਵਾਸਤੇ ਸਤਿਗੁਰੂ ਜੀ ਦਾ ਡੇਰਾ ਵੀ ਇਥੇ ਹੀ ਸੀ ਅਤੇ ਹੋਰ ਸੰਗੀਤ ਕਲਾਕਾਰਾਂ ਵਿਦਿਆਰਥੀਆਂ ਰਾਗੀਆਂ ਜਥੇਦਾਰਾਂ, ਜਥੇ ਵਾਲਿਆਂ ਅਤੇ ਸਾਧ ਸੰਗਤ ਦਾ ਵੀ ਇਥੇ ਹੀ। ਟਿਕ ਪਾਸੇ ਲੰਗਰ ਚਲ ਰਿਹਾ ਸੀ ਅਤੇ ਲਾਗੇ ਦਾ ਵੱਡਾ ਹਾਲ ਦੀਵਾਨ ਅਸਥਾਨ ਵਜੋਂ ਵਰਤਿਆ ਜਾ ਰਿਹਾ ਸੀ। ਸਵੇਰ ਦੀ ਆਸਾ ਦੀ ਵਾਰ ਦੁਪਹਿਰ ਬਾਅਦ ਦਾ ਨਿਤਨੇਮ ਅਤੇ ਕੀਰਤਨ ਇਸੇ ਹਾਲ ਵਿਚ ਹੋਣੇ ਸਨ ਅਤੇ ਸੰਗੀਤ ਸੰਮੇਲਨ ਮਰਾਠਾ ਸਾਂਸਕ੍ਰਿਤ ਮੰਡਲ ਦੇ ਓਪਰ ਏਅਰ ਥੀਏਟਰ ਵਿਚ ਹੋਣਾ ਸੀ। ਸਾਡਾ ਡੇਰਾ ਭਾਵੇਂ ਹੋਟਲ ਨੰਦਨ ਵਨ ਵਿਚ ਸੀ ਪਰ ਬਹੁਤ ਸਮਾਂ ਨਟਰਾਜ ਵਿਚ ਹੀ ਬੀਤਦਾ। ਫਲਸ਼ ਟੱਟੀਆਂ ਅਤੇ ਗੁਸਲਖਾਨੇ ਪਾਣੀ ਦਾ ਪ੍ਰਬੰਧ ਹਰ ਕਮਰੇ ਵਿਚ ਸੀ।

### ਹੋਟਲ ਨਟਰਾਜ ਦਾ ਵਾਤਾਵਰਣ

੧੪ ਦਸੰਬਰ ੧੯੮੦ ਨੂੰ ਸ਼ਾਮ ਨੂੰ ਸੰਗੀਤ ਸੰਮੇਲਨ ਆਰੰਭ ਹੋਣਾ ਸੀ। ਉਸ ਦਿਨ ਮੇਰੀ ਡਾਇਰੀ ਵਿਚ ਇਹ ਅੰਦਰਾਜ ਹੈ।

"ਹੋਟਲ ਨਟਰਾਜ ਦਾ ਵਾਤਾਵਰਣ ਦੈਵੀ ਬਣਿਆ ਹੋਇਆ ਹੈ। ਉਚੇ ਲੰਮੇ ਭਰਵੇਂ ਸਰੀਰਾਂ ਵਾਲੇ ਪੰਜਾਬੀ ਖੁਲੀਆਂ ਦਾਹੜੀਆਂ ਅਤੇ ਉਜਲੇ ਨਾਮਧਾਰੀ ਕਾਟ ਦੇ ਬਸਤਰਾਂ ਵਿਚ ਸ਼ਾਹੀ ਠਾਠ ਨਾਲ ਵਿਚਰਦੇ ਇਕ ਦੂਜੇ ਨੂੰ ਝੁਕ ਝੁਕ ਪਰਣਾਮ ਕਰ ਰਹੇ ਸਨ। ਖੜਕਦੇ ਪਊਏ, ਗਲਾਂ ਵਿਚ ਪਾਈਆਂ ਸਫੈਦ ਉਨ ਦੀਆਂ ਮਾਲਾਵਾਂ ਖਿੜਦੇ ਚਿਹਰੇ ਅਤੇ ਚਮਕਦੀਆਂ ਅੱਖਾਂ ਸੰਤੁਸ਼ਟੀ ਅਤੇ ਖੇੜੇ ਦਾ ਪ੍ਰਭਾਵ ਪਾਉਂਦੀਆਂ ਦਸ ਰਹੀਆਂ ਹਨ ਕਿ ਇਥੇ ਰਾਜ ਯੋਗੀਆਂ ਦਾ ਉਤਾਰਾ ਹੋਇਆ ਹੈ।

ਕਲ੍ਹ ਵਡੇ ਹਾਲ ਵਿਚ ਨਿਤਨੇਮ ਹੋਇਆ ਸੀ। ਸਤਿਗੁਰੂ ਜੀ ਦਿਲਰੁਬਾ ਦੀਆਂ ਤਰਬਾਂ ਨੂੰ ਆਪਣੇ ਨੋਹਾਂ ਪੋਟਿਆਂ ਦੁਆਰਾ ਛੇੜ ਕੇ ਸੰਤੂਰ ਸਾਜ਼ ਵਾਂਗ ਵਜਾਉਂਦੇ ਆੜੀ-ਦਰ-ਆੜੀ ਦਰ ਲੈਆਂ ਵਿਚ ਵਜਾਉਂਦੇ ਰਹੇ। ਰਾਗੀ ਖਜ਼ਾਨ ਸਿੰਘ ਹਰਬੰਸ ਸਿੰਘ ਦਾ ਕੀਰਤਨ ਉਚੀਆਂ ਸੁਰਾਂ ਵਿਚ ਹੋਇਆ ਤੇ "ਸਾਜਨ ਦੇਈਂ ਸਿਸ ਉਤਾਰ" ਸ਼ਬਦ ਦੇ ਗਾਇਨ ਨੇ ਬਿਰਹਾ ਦੀਆਂ ਚੀਸਾਂ ਬਖੇਰ ਦਿੱਤੀਆਂ।

### ਅਨੂਪਮ ਦ੍ਰਿਸ਼ :

ਅੱਜ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਦਾ ਅਨੂਪਮ ਦ੍ਰਿਸ਼ ਸੀ। ਸਤਿਗੁਰੂ ਜੀ ਆਪ ਗਾਇਨ, ਦਿਲਰੁਬਾ ਅਤੇ 'ਸੰਤੂਰ' ਵਾਦਨ ਦੁਆਰਾ ਅੰਮ੍ਰਿਤ ਸੰਚਾਰ ਕਰ ਰਹੇ ਸਨ। ਮਹਾਰਾਜ ਬੀਰ ਸਿੰਘ ਜੀ, ਸੰਤ ਖਜ਼ਾਨ ਸਿੰਘ ਤਬਲੇ ਤੇ, ਹਰਬੰਸ ਸਿੰਘ ਹਾਰਮੋਨੀਅਮ ਤੇ ਅਵਤਾਰ ਸਿੰਘ ਇਕ ਹੋਰ ਤਬਲੇ ਤੇ ਤੀਸਰੀ ਤਬਲੇ ਦੀ ਜੋੜੀ ਤੇ ਸ਼ੇਰ ਸਿੰਘ ਜੀ, ਮਹਾਰਾਜ ਜੀ ਵੀ ਕਦੇ ਕਦੇ ਆਪ ਤਬਲਾ ਵਜਾਉਂਦੇ। ਬਲਜੀਤ ਸਿੰਘ ਦਿਲਰੁਬਾ ਅਤੇ ਸੁਰਜੀਤ ਸਿੰਘ ਸਾਰੰਗੀ ਲੈ ਕੇ ਬੈਠੇ ਸਨ। ਫੇਰ ਉਹੀ ਅਤੀ ਆੜੀਦਾਰ ਲੈਆਂ, ਵਿਖਮ ਤਾਲਾਂ ਦਾ ਵਿਚ ਵਿਚ ਪ੍ਰਦਰਸ਼ਨ ਹੋ ਰਿਹਾ ਸੀ।

ਆਸਾ ਦੀ ਵਾਰ ਦੇ ਕੀਰਤਨ ਬਾਅਦ ਆਮ ਸਾਧ ਸੰਗਤ ਨੂੰ ਜਾਣ ਦੀ ਆਗਿਆ ਹੋਈ ਤੇ ਸਤਿਗੁਰੂ ਜੀ ਸੰਗੀਤਕਾਰਾਂ ਨਾਲ ਬੈਠੇ ਰਹੇ। ਇਵੇਂ ਜਿਵੇਂ ਤਾਰਿਆਂ ਵਿਚ ਚੰਨ ਸੁਸ਼ੋਭਤ ਹੁੰਦਾ ਹੈ। ਕਿਸੇ ਨੂੰ ਮੁਸਕਾਨ ਨਾਲ, ਕਿਸੇ ਨੂੰ ਨਜ਼ਰ ਨਾਲ, ਕਿਸੇ ਨੂੰ ਇਸ਼ਾਰੇ ਨਾਲ ਖੁਸ਼ੀਆਂ ਦੇ ਰਹੇ ਹਨ। ਦਿਲਰੁਬਾ ਤੇ 'ਸੰਤੂਰ' ਵਾਦਨ ਦੀਆਂ ਨਵੀਆਂ ਨਵੀਆਂ ਸੰਗੀਤ 'ਉਪਲਭਦੀਆਂ" ਦੱਸੀਆਂ ਪੁਛੀਆਂ ਜਾ ਰਹੀਆਂ ਹਨ। ਨਵੇਂ ਨਵੇਂ ਤਾਲਾਂ, ਲੈਆਂ ਦੇ ਜੋੜ ਮੇਲ ਬਣਾਏ ਉਧੇੜੇ ਅਤੇ ਮੁੜ ਬਣਾਏ ਜਾ ਰਹੇ ਹਨ। ਤਿਹਾਈਆਂ, ਤਿਹਾਈਆਂ ਦਰ ਤਿਹਾਈਆਂ ਦੀ ਰਚਨਾ ਹੋ ਰਹੀ ਹੈ।

ਅਵਤਾਰ ਸਿੰਘ ਤਬਲੇ ਤੇ ੧੬ ਮਾਤਰਾਂ ਵਜਾ ਰਿਹਾ ਹੈ, ਬਲਜੀਤ ਦਿਲਰੁਬਾ ਤੇ ੧੧ ਮਾਤਰਾ ਵਜਾ ਰਿਹਾ ਹੈ ਅਤੇ ਫੇਰ ਇਸ ਤੋਂ ਉਲਟ ਮਾਤਰਾਂ ਕਰ ਕੇ ਫੇਰ ਇਕੱਠੇ ਸਮ ਤੇ ਆ ਰਹੇ ਹਨ। ਸਤਿਗੁਰ ਜੀ ਆਪ ਸੋਲਾਂ ਮਾਤਰਾ ਵਿਚ, ਗਿਆਰਾਂ, ਦਸ, ਨੌ ਅੱਠ ਤੋਂ ਲੈ ਕੇ ਤਿੰਨ ਮਾਤਰਾਂ ਤਕ ਵਾਰੀ ਵਾਰੀ ਵਜਾਂਦੇ ਹਨ। ਅਗੋਂ ਵਿਨੋਦ ਨਾਲ ਕਹਿੰਦੇ ਹਨ, ਤਿੰਨ ਤੋਂ ਅਗੇ ਕੀ ਕਰਨਾ ਹੈ ਪਤਾ ਨਹੀਂ।

ਨੌਜੁਆਨ ਅਤੇ ਬੱਚੇ ਆਪਣੇ ਆਪਣੇ ਸਾਜ਼ਾਂ ਨੂੰ ਸੁਰ ਕਰ ਕਰ ਕੇ ਰਿਆਜ਼ ਕਰ ਰਹੇ ਹਨ। ਇਥੋਂ ਉਠਣ ਬਾਅਦ ਹਰ ਕਮਰੇ ਵਿਚੋਂ ਸੰਗੀਤ ਦੀ ਆਵਾਜ਼ ਆ ਰਹੀ ਸੀ। ਕਿਤੇ ਰਾਗ ਗੌਣ ਦੀ ਕਿਤੇ ਤਬਲੇ ਕਿਤੇ ਸੰਤੂਰ, ਦਿਲਰੁਬਾ



ਮਰਾਠਾਵਾੜਾ ਦੇ ਕਮਿਸ਼ਨਰ ਸ੍ਰੀ ਐਸ. ਪਦਮਾਨਾਭਨ ਆਪਣੇ ਨਿਵਾਸ ਅਸਥਾਨ ਤੇ ਮਹਾਰਾਜ ਬੀਰ ਸਿੰਘ ਜੀ ਨਾਲ।

ਸਾਰੰਗੀ ਦੀ ਆਵਾਜ਼। ਸੰਗੀਤ ਸੰਮੇਲਨ ਦੀ ਤਿਆਰੀ ਵਿਚ ਕੋਈ ਕਸਰ ਨਹੀਂ ਛੱਡੀ ਜਾ ਰਹੀ—ਹੋਟਲ ਦੇ ਮਾਲਕ ਦੋਵੇਂ ਸੇਠ ਬਾਹਰ ਕਾਊਂਟਰ ਤੇ ਆਰਾਮ ਨਾਲ ਬੈਠੇ ਖੁਸ਼ ਹੋ ਰਹੇ ਹਨ ਹੈਰਾਨ ਹੋ ਰਹੇ ਹਨ। ਇਹ ਕੈਸੇ ਯਾਤਰੀ ਹਨ ਜਿਨ੍ਹਾਂ ਦੀ ਨਾ ਕੋਈ ਫਰਮਾਇਸ਼ ਹੈ ਨਾ ਵਗਾਰ ਨਾ ਕੋਈ ਮੰਗ ਸਗੋਂ ਕੁਝ ਦੇ ਹੀ ਰਹੇ ਸਨ। ਸੁਖ ਵੀ ਪਦਾਰਥ ਵੀ।"

### ਡਿਵੀਯਨਲ ਕਮਿਸ਼ਨਰ :

ਅੱਜ ਸੰਗੀਤ ਸੰਮੇਲਨ ਦਾ ਉਦਘਾਟਨ ਮਰਾਠਵਾੜਾ ਡਿਵੀਯਨ ਦੇ ਕਮਿਸ਼ਨਰ ਸੀ. ਐਸ. ਪਦਮਾਨਾਭਨ ਨੇ ਕਰਨਾ ਸੀ। ਉਹਨਾਂ ਨੂੰ ਮਿਲਣ ਵਾਸਤੇ ਸ੍ਰੀ ਮਹਾਰਾਜ ਬੀਰ ਸਿੰਘ ਜੀ, ਸ੍ਰ: ਹਰਭਜਨ ਸਿੰਘ ਸੀ, ਪ੍ਰੀਤਮ ਸਿੰਘ ਕਵੀ ਅਤੇ ਮੈਂ ਕਮਿਸ਼ਨਰ ਦੇ ਨਿਵਾਸ ਅਸਥਾਨ ਤੇ ਗਏ। ਨੌਜੁਆਨ ਕਮਿਸ਼ਨਰ ਬਹੁਤ ਪੜ੍ਹਿਆ ਲਿਖਿਆ ਸੱਜਨ ਸੀ। ਦੱਖਣੀ ਭਾਰਤ ਦਾ ਜੰਮਪਲ ਆਪਣੀ ਮਾਤ ਬੋਲੀ ਤੋਂ ਇਲਾਵਾ, ਸੰਸਕ੍ਰਿਤ, ਅੰਗਰੇਜ਼ੀ, ਹਿੰਦੀ, ਮਰਾਠੀ ਚੰਗੀ ਤਰ੍ਹਾਂ ਬੋਲ ਸਕਦਾ ਸੀ। ਬੜੇ ਪਿਆਰ, ਖਲੂਸ ਅਤੇ ਆਦਰ ਨਾਲ ਮਿਲਿਆ ਅਤੇ ਔਰੰਗਾਬਾਦ ਵਿਚ ਏਡੇ ਵਿਸ਼ਾਲ ਪੱਧਰ ਤੇ ਸੰਗੀਤ ਸੰਮੇਲਨ ਦਾ ਪ੍ਰਬੰਧ ਕਰਨ ਲਈ ਧੰਨਵਾਦ ਵੀ ਕੀਤਾ। ਉਸ ਦੱਸਿਆ ਕਿ ਔਰੰਗਾਬਾਦ ਵਿਚ ਪਹਿਲਾਂ ਕਦੇ ਵੀ ਏਡੇ ਵੱਡੇ ਪੱਧਰ ਤੇ ਕੋਈ ਸੰਮੇਲਨ ਨਹੀਂ ਹੋਇਆ।

ਕਮਿਸ਼ਨਰ ਦੇ ਨਿਵਾਸ ਅਸਥਾਨ ਤੋਂ ਵਾਪਸੀ ਤੇ ਮਹਾਰਾਜ ਜੀ ਤਾਂ ਵਾਪਸ ਡੇਰੇ ਆ ਗਏ। ਕਵੀ ਜੀ ਤੇ ਮੈਂ ਮਰਾਠਾ ਸਾਂਸਕ੍ਰਿਤਕ ਮੰਡਲ ਦਾ ਓਪਨ ਏਅਰ ਥੀਏਟਰ ਵੇਖਣ ਵਾਸਤੇ ਉਤਰ ਗਏ।

### ਮਰਾਠਾ ਸਾਂਸਕ੍ਰਿਤਕ ਮੰਡਲ :

ਜਿਵੇਂ ਕਿ ਨਾਮ ਤੋਂ ਹੀ ਸਪਸ਼ਟ ਹੈ ਸਾਂਸਕ੍ਰਿਤਕ ਅਤੇ ਸਭਿਆਚਾਰਕ ਗਤੀਵਿਧੀਆਂ ਵਾਸਤੇ ਇਹ ਮੰਡਲ ਬਣਿਆ ਹੈ। ਜਸਮਾਨੀ ਵਿਦਿਆ ਭਾਵ ਖੇਡਾਂ ਦਾ ਸਕੂਲ ਵੀ ਇਥੇ ਹੈ। ਗਰਾਊਂਡਾਂ ਕਾਫ਼ੀ ਹਨ। ਇਸ ਦਾ ਓਪਨ ਏਅਰ ਥੀਏਟਰ ਕੋਈ ਸਾਡੀ ਸੋਚ ਵਾਲੇ ਡਰਾਮਾ ਘਰ ਵਾਲਾ ਨਹੀਂ ਸੀ। ਨਾਲ ਦੀ ਗਰਾਊਂਡ ਵਿਚ ਤਾਂ ਸਟੇਡੀਅਮ ਵਾਂਗ ਪਉੜੀਆਂ ਬਣੀਆਂ ਹੋਈਆਂ ਸਨ ਪਰ ਸੰਗੀਤ ਵਾਲੀ ਥਾਂ ਇਕ ਛੱਤੇ ਹੋਏ ਸਟੇਜ ਤੋਂ ਵੱਧ ਕੁਝ ਨਹੀਂ ਸੀ। ਇਸ ਸਟੇਜ ਤੇ ਡਰਾਮੇ ਆਦਿਕ ਹੁੰਦੇ ਹਨ ਅਤੇ ਬਹੁਤ ਸਾਦਾ ਜਿਹੀ ਛੱਤ ਜਿਸ ਉੱਤੇ ਬਾਸਾਂ ਦੀ ਬਹੁਤਾਤ ਸਾਫ ਦਿਸਦੀ ਸੀ। ਸਾਹਮਣੇ ਦਰਸ਼ਕਾਂ ਵਾਸਤੇ ਵਿਸ਼ਾਲ ਮੈਦਾਨ ਸੀ। ਆਲੇ-ਦੁਆਲੇ ਚਾਰ-ਦੀਵਾਰੀ ਕਰ ਕੇ ਵਿਚ ਦਰਸ਼ਕਾਂ ਸ੍ਰੋਤਿਆਂ ਵਾਸਤੇ ਪ੍ਰਵੇਸ਼ ਦੁਆਰ ਰੱਖੇ ਹੋਏ ਸਨ। ਜਿਸ ਵੇਲੇ ਅਸੀਂ ਉੱਥੇ ਗਏ ਸੈਟਿੰਗ ਹੋ ਰਹੀ ਸੀ। ਦਿੱਲੀ ਤੋਂ ਗਏ ਸ: ਤਰਲੋਕ ਸਿੰਘ ਵਿਰਸਾ ਸਿੰਘ ਸਟੇਜ ਪਿੱਛੇ ਸਜਾਵਟ ਕਰ ਰਹੇ ਸਨ। ਇਹ ਜੋੜੀ ਹਰ ਸੰਮੇਲਨ ਤੇ ਹੀ ਸਾਜ ਸਜਾਵਟ ਦਾ ਕੰਮ ਕਰਦੀ ਹੈ ਅਤੇ ਇਸ ਕੰਮ ਵਿਚ ਮਾਹਰ ਹੈ। ਲਾਈਟਾਂ ਅਤੇ ਆਵਾਜ਼ ਵਾਸਤੇ ਇਕ ਵੱਖਰਾ ਠੇਕੇਦਾਰ ਆਪਣੇ ਬੰਦਿਆਂ ਨਾਲ ਕੰਮ



ਸ; ਵਿਰਸਾ ਸਿੰਘ ਤਰਲੋਕ ਸਿੰਘ

ਕਰ ਰਿਹਾ ਸੀ। ਪੜਦੇ ਲਾਉਣ ਦੀ ਵੀ ਉਨ ਦੀ ਜ਼ਿੰਮੇਵਾਰੀ ਸੀ। ਮੈਦਾਨ ਵਿਚ ਵਿਸ਼ਾਲ ਸ਼ਾਮਿਆਨਾ ਲੱਗਾ ਸੀ ਜਿਸ ਦਾ ਪਰਲਾ ਸਿਰਾ ਪਤਾ ਨਹੀਂ ਕਿੱਥੇ ਸੀ। ਸਾਰੇ ਪੰਡਾਲ ਵਿਚ ਆਵਾਜ਼ ਵਾਸਤੇ ਸਾਊਂਡ ਕਾਲਮ ਹੀ ਲਗਾਏ ਗਏ ਸਨ। ਲਊਡਸਪੀਕਰ ਦਾ ਵਡਾ ਹਾਰਨ ਕਿਤੇ ਵੀ ਨਹੀਂ ਸੀ। ਇਹ ਆਵਾਜ਼ ਦੀ ਸੂਖਮਤਾ ਕਾਇਮ ਰੱਖਣ ਵਾਸਤੇ ਸੀ। ਸਟੇਜ ਤੋਂ ਕੁਝ ਦੂਰੀ ਤੇ ਇਕ ਪਾਸੇ ਉੱਚਾ ਮਚਾਣ ਬਣਾਇਆ ਗਿਆ ਸੀ ਜਿਸ ਦੇ ਹੇਠ ਤਾਂ ਦਰਸ਼ਕ ਬੈਠ ਸਕਦੇ ਸਨ। ਉਪਰ ਵੀਡੀਓ ਕੈਮਰੇ ਰਾਹੀਂ ਸਾਰੇ ਸੰਮੇਲਨ ਦੀ ਫਿਲਮ ਖਿੱਚੀ ਜਾਣੀ ਸੀ। ਇਹ ਸਾਰਾ ਪ੍ਰਬੰਧ ਠਾਕਰ ਦਲੀਪ ਸਿੰਘ ਜੀ ਵਲੋਂ ਇਸ ਕਾਨਫ਼ਰੰਸ ਨੂੰ ਫ਼ਿਲਮਾਂ ਵਿਚ ਬੰਦ ਕਰਨ ਵਾਸਤੇ ਸੀ। ਮਚਾਨ ਵਿਚ ਲੁਕਵੇਂ ਕੈਮਰੇ ਸਮੇਤ ਕੈਮਰਾ ਮੈਨ ਨੇ ਬੈਠਣਾ ਸੀ ਤਾਂ ਜੋ ਲੋਕਾਂ ਅਤੇ ਕਲਾਕਾਰਾਂ ਦਾ ਧਿਆਨ ਫਿਲਮ ਖਿੱਚਣ ਵਾਲੇ ਵਲ ਨਾ ਜਾਵੇ। ਸਟੇਜ ਤੇ ਲਾਈਟਾਂ ਪਉਣ ਵਾਸਤੇ ਠਾਕਰ ਜੀ ਵਲੋਂ ਛਤਰੀਆਂ ਦਾ ਪ੍ਰਯੋਗ ਕੀਤਾ ਗਿਆ ਸੀ। ਜਿਸ ਦੇ ਅੰਦਰ ਚਿੱਟੇ ਕਪੜੇ ਲਾ ਕੇ ਅੰਦਰ ਲਾਈਟਾਂ ਵਾਲੇ ਜੰਤਰ ਫ਼ਿੱਟ ਕੀਤੇ ਗਏ ਸਨ ਅਤੇ ਇਸ ਸਾਰੀ ਗੱਲ ਦਾ ਕੰਟਰੋਲ ਇਕੋ ਥਾਂ ਤੋਂ ਹੁੰਦਾ ਸੀ।

ਇਹ ਲਾਈਟ ਪਰਬੰਧ ਵਿਸ਼ੇਸ਼ ਸੀ ਅਤੇ ਦੂਸਰੇ ਪਰਬੰਧ ਤੋਂ ਵੱਖਰਾ ਸੀ। ਜਿਸ ਵੇਲੇ ਅਸੀਂ ਉੱਥੇ ਇਹ ਸਭ ਕੁਝ ਦੇਖ ਰਹੇ ਸਾਂ ਤਾਂ ਉਸ ਵੇਲੇ ਭਾਰਤ ਦੇ ਪ੍ਰਸਿੱਧ ਕੱਥਕ ਪੰਡਤ ਬਿਰਜੂ ਮਹਾਰਾਜ ਆ ਗਏ। ਉਹਨਾਂ ਦਾ ਅੱਜ ਸ਼ਾਮ ਨੂੰ ਇਸ ਸਟੇਜ ਤੇ ਕੱਥਕ ਨ੍ਰਿਤ ਹੋਣਾ ਸੀ। ਸਟੇਜ਼ ਦਾ ਫਰਸ਼ ਤਾਜ਼ਾ ਹੀ ਅੱਜ ਦੇ ਨ੍ਰਿਤ ਵਾਸਤੇ ਸ: ਹਰਭਜਨ ਸਿੰਘ ਹੋਰਾਂ ਬਣਵਾਇਆ ਸੀ। ਕੱਚਾ ਜਿਹਾ ਹੀ ਸੀਮੈਂਟ ਸੀ। ਕਾਹਲੀ ਵਿਚ ਇਹ ਕੁਝ ਹੀ ਬਣ ਸਕਿਆ ਸੀ। ਬਿਰਜੂ ਮਹਾਰਾਜ ਕਹਿਣ ਕਿ ਇਥੇ ਮੈਟ ਵਛਾਓ ਪਰ ਉਸ ਦਾ ਏਡੀ ਛੇਤੀ ਇੰਤਜ਼ਾਮ ਕਰਨਾ ਮੁਸ਼ਕਲ ਸੀ। ਉਹ ਏਸੇ ਫ਼ਰਸ਼ ਨੂੰ ਹੀ ਓ. ਕੇ. ਕਰ ਗਏ।

ਸਤਿਗੁਰ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਚਾਰ ਦਿੱਲੀ ਵਿਚ ਹੋਏ ਹਨ ਇਕ ਬੰਬਈ ਅਤੇ ਇਕ ਲਖਨਊ ਵਿਚ। ਛੇਵੇਂ ਹੀ ਸੰਮੇਲਨ ਵਧੀਆ ਹਾਲਾਂ ਅਤੇ ਆਡੀਟੋਰੀਅਮਜ਼ ਵਿਚ ਹੋਏ ਹਨ ਜਿਹੜੇ ਏਅਰ ਕੰਡੀਸ਼ਨਡ ਸਨ ਅਤੇ ਗੱਦੇਦਾਰ ਕੀਮਤੀ ਕੁਰਸੀਆਂ ਨਾਲ ਸੁੱਸਜਤ ਸਨ। ਇਹ ਪਹਿਲਾ ਸੰਮੇਲਨ ਸੀ ਜੋ ਇਸ ਤਰ੍ਹਾਂ ਖੁਲ੍ਹੇ ਆਮ ਹੋਣਾ ਸੀ। ਮੈਂ ਮੰਡਪ ਨੂੰ ਵੇਖ ਕੇ ਕਿਹਾ ਇਹ ਤਾਂ ਇਵੇਂ ਬਣਾ ਲਿਆ ਹੈ ਜਿਵੇਂ ਕੋਈ ਰੈਲੀ ਹੋਣੀ ਹੋਵੇ। ਉਥੋਂ ਦੇ ਬੰਦੇ ਕਹਿਣ ਲੱਗੇ ਕਿ ਇਹ ਸਾਰਾ ਭਰ ਜਾਵੇਗਾ ਅਤੇ ਕੁਝ ਲੋਗ ਬਾਹਰ ਵੀ ਰਹਿ ਜਾਣ ਦੀ ਸੰਭਾਵਨਾ ਹੈ। ਜਾਪਦਾ ਸੀ ਉਹ ਜ਼ਰੂਰਤ ਤੋਂ ਜ਼ਿਆਦਾ ਆਸ਼ਾਵਾਦੀ ਸਨ।

**ਸ਼ੁਰੂਆਤ ਤੋਂ ਪਹਿਲਾਂ :**

ਸਾਡਾ ਪ੍ਰੋਗਰਾਮ ਸਾਢੇ ਛੇ ਵਜੇ ਸ਼ੁਰੂ ਹੋਣਾ ਸੀ। ਛੇ ਵਜੇ ਤੋਂ ਪਹਿਲਾਂ ਹੀ ਸਾਡਾ ਹਰਾਵਲ ਦਸਤਾ ਉੱਥੇ ਪੁਜ ਗਿਆ ਸੀ। ਇਸ ਵਕਤ ਸਾਰਾ ਮੰਡਪ ਆਪਣੀ ਪੂਰੀ ਛੱਬ ਵਿਚ ਸੀ। ਬਹੁਤ ਦੂਰ ਤੱਕ ਤਲਾਈਆਂ ਵਿਛਾ ਕੇ ਉੱਪਰ ਚਿੱਟੀਆਂ ਚਾਦਰਾਂ ਵਛਾਈਆਂ ਹੋਈਆਂ ਸਨ। ਅੱਗੇ ਵਿਸ਼ੇਸ਼ ਪ੍ਰਾਹੁਣਿਆਂ ਵਾਸਤੇ ਲਾਈਨਾਂ ਵਿਚ ਢੋ ਲਾਉਣ ਲਈ ਵੱਡੇ ਚਿੱਟੇ ਸਵੱਛ ਗੱਦੇ ਰਖੇ ਹੋਏ ਸਨ। ਸਾਡੇ ਉੱਥੇ ਪਹੁੰਚਣ ਤੱਕ ਤੀਜਾ ਹਿੱਸਾ ਮੰਡਪ ਭਰ ਚੁੱਕਾ ਸੀ। ਪਰ ਕਮਾਲ ਦੇ ਔਰੰਗਾਬਾਦੀਏ ਸਨ। ਨਾ ਰੌਲਾ ਨਾ ਧਕਮ ਪੇਲ। ਬੱਚੇ, ਜੁਆਨ, ਬੁੱਢੇ, ਔਰਤਾਂ ਸਭ ਬਹੁਤ ਹੀ ਸਲੀਕੇ ਨਾਲ ਬੈਠੇ ਸਨ। ਸਾਢੇ ਛੇ ਵਜੇ ਤੱਕ ਸਾਰਾ ਪੰਡਾਲ ਲਗਭਗ ਭਰ ਚੁੱਕਾ ਸੀ।

**ਵਲੰਟੀਅਰ ਫੋਰਸ :**

ਏਨੇ ਵੱਡੇ ਸੰਮੇਲਨ ਨੂੰ ਕੰਟਰੋਲ ਕਰਨ ਵਾਸਤੇ ਸੇਵਾਦਾਰਾਂ ਦੀ ਤਾਂ ਬਹੁਤ ਲੋੜ ਹੁੰਦੀ ਹੈ। ਪੰਜਾਬ, ਹਰਿਆਣਾ,




ਮਹਾਨ ਕਲਾਕਾਰਾਂ ਦੀ ਜੋੜੀ :— ਸਿਤਾਰ ਨਵਾਜ਼ ਉਸਤਾਦ ਵਲਾਇਤ ਖਾਂ ਅਤੇ ਤਬਲਾ ਵਾਦਕ ਪੰਡਤ ਕਿਸ਼ਨ ਮਹਾਰਾਜ । ਪਿੱਛੇ ਸ਼ਾਗਿਰਦ ਸੁਖਦੇਵ ਸਿੰਘ (ਤਬਲਾ) ਅਤੇ ਸ਼ੇਰ ਸਿੰਘ (ਸਤਾਰ)



ਕਥਕ ਸਮਰਾਟ ਪੰਡਤ ਬਿਰਜੂ ਮਹਾਰਾਜ ਤੇ ਕਿਸੇ ਕ੍ਰਿਤੀ ਦੇ ਬੋਲ ਦਸਦੇ ਹੋਏ ।



ਬੰਬਈਆ ਜੋੜੀ : ਪੰਡਤ ਰਾਮ ਨਰਾਇਣ ਦੇ ਸ਼ਾਗਿਰਦ ਸੁਰਜੀਤ ਸਿੰਘ (ਸਾਰੰਗੀ ) ਅਤੇ ਪੰਡਤ ਸ਼ਿਵ ਕੁਮਾਰ ਸ਼ਰਮਾ ਦੇ ਸੰਤੂਰ ਵਾਦਕ ਸ਼ਾਗਿਰਦ ਹਰਜਿੰਦਰ ਸਿੰਘ ਤਬਲਾ ਵਜਾ ਰਹੇ ਹਨ ।



ਉਸਤਾਦ ਅਮਜਦ ਅਲੀ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ ।



ਪੰਡਤ ਸ਼ਿਵ ਕੁਮਾਰ ਸ਼ਰਮਾ ਸੰਤੂਰ ਵਾਦਨ ਤੋਂ ਪਹਿਲਾਂ : ਤਸਵੀਰ ਵਿਚ ਸੇਠ ਸੁਰਿੰਦਰ ਸਿੰਘ ਮਨਚੰਦਾ ਤੇ ਸ: ਹਰਵਿੰਦਰ ਸਿੰਘ ਹੰਸਪਾਲ ਐਮ: ਪੀ: ਵੀ ਨਜ਼ਰ ਆ ਰਹੇ ਹਨ ।



ਸਾਰੰਗੀ ਨਵਾਜ਼ ਸੁਲਤਾਨ ਖਾਂ ਮਤ ਮਸਤਕ ਹੋਏ ।



ਉਸਤਾਦ ਅਮਜਦ ਅਲੀ ਦਾ ਯਾਦਗਾਰੀ ਸਰੋਦ ਵਾਦਨ । ਤਬਲੇ ਤੇ ਉਸਤਾਦ ਚਾਕਰ ਹੁਸੈਨ, ਨਾਲ ਤਾਨਪੂਰੇ ਤੇ ਗੁਰਦੇਵ ਸਿੰਘ ।



ਠੁਮਰੀ ਦੇ ਉਸਤਾਦ, ਸ: ਮਹਿੰਦਰ ਸਿੰਘ : ਤਬਲੇ ਤੇ ਸ: ਅਵਤਾਰ ਸਿੰਘ ਅਤੇ ਸਾਰੰਗੀ ਤੇ ਸ੍ਰੀ ਸੁਲਤਾਨ ਖਾਂ ।



**ਤਬਲੇ ਤੇ ਯੁਗਲ ਬੰਦੀ**

ਜਲੰਧਰ ਤੋਂ ਬਨਾਰਸ ਜਾ ਕੇ ਤਬਲਾ ਸਿਖ ਰਹੇ ਕਿਸ਼ਨ ਮਹਾਰਾਜ ਦੇ ਸ਼ਾਗਿਰਦ ਸੁਖਦੇਵ ਸਿੰਘ ਅਤੇ ਸੁਖਵਿੰਦਰ ਸਿੰਘ (ਸਜੇ) ਦੁਆਰਾ ਤਬਲੇ ਤੇ ਯੁਗਲਬੰਦੀ। ਹਰਮੋਨੀਅਮ ਤੇ ਨਗਮਾ ਸੁਖਦੇਵ ਸਿੰਘ ।

ਸਤਿਗੁਰੂ ਜਗਜੀਤ ਸਿੰਘ ਜੀ ਸਵੇਰ ਤੋਂ ਰਾਤ ਤੱਕ ਵੱਖ ਵੱਖ ਬੈਠਕਾਂ ਵਿਚ ਬਾਰਾਂ ਘੰਟੇ ਤੋਂ ਵੱਧ ਦੀ ਚੌਕੜੀ ਵਿਚ ਬੈਠਕ ਕਰਦੇ। ਤਸਵੀਰ ਵਿਚ ਚੌਰ ਕਰਦੇ ਸ. ਹਰਭਜਨ ਸਿੰਘ ਨਾਲ਼ ਸੰਤ ਤਰਸੇਮ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ।





ਹਜ਼ੂਰੀ ਕੀਰਤਨ ਦਾ ਇਕ ਦ੍ਰਿਸ਼ : ਖਬੇ ਤੋਂ ਸਜੇ, ਸ: ਅਵਤਾਰ ਸਿੰਘ, ਸੁਖਵਿੰਦਰ ਸਿੰਘ (ਤਬਲੇ ਤੇ) ਨਾਲ ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ ਘੁਲਾ, ਸ਼ੇਰ ਸਿੰਘ, ਜਥੇਦਾਰ ਗਿਆਨ ਸਿੰਘ ਅਤੇ ਭਾਈ ਨਿਹਾਲ ਸਿੰਘ।

**ਚਹਿਲ ਕਦਮੀ :**

ਆਪਣੇ ਮਹਾਨ ਰੁਝੇਵੇਂ ਚੋਂ ਕੁਝ ਸਮਾ ਸਤਿਗੁਰੂ ਜੀ ਸੈਰ ਵਾਸਤੇ ਵੀ ਕਢਦੇ। ਅਜਿਹੇ ਸਮੇਂ ਦੀ ਇਕ ਤਸਵੀਰ। ਸਤਿਗੁਰੂ ਜੀ ਨਾਲ ਖੜੇ ਹਨ ਖਬੇ ਤੋਂ ਸਜੇ : ਜਗਦੀਸ਼ ਸਿੰਘ, ਮਹਿੰਦਰ ਸਿੰਘ ਪੂਰਬਾ, ਅਵੰਤਾਰ ਸਿੰਘ, ਪਿਛੇ ਬਲਦੇਵ ਸਿੰਘ, ਸ: ਮਹਿੰਦਰ ਸਿੰਘ, ਸ੍ਰੀ ਨਾਥ ਨੇਰਲਕਰ ਇਕਬਾਲ ਸਿੰਘ ਅਤੇ ਸ: ਹਰਭਜਨ ਸਿੰਘ।



ਦਿੱਲੀ, ਮਹਾਂਰਾਸ਼ਟਰ-ਬੰਬਈ-ਹੈਦਰਾਬਾਦ, ਲਖਨਊ ਤੋਂ ਕੋਈ ਸੌ ਤੋਂ ਵੱਧ ਨਾਮਧਾਰੀ ਪੁੱਜੇ ਹੋਏ ਸਨ। ਸ: ਹਰਭਜਨ ਸਿੰਘ ਹੋਰਾਂ ਦੀ ਫਰਮ ਹਰਭਜਨ ਸਰਬਜੀਤ ਐਂਡ ਐਸੋਸੀਏਟ ਦੇ ਵੱਲੋਂ ਸ: ਬਲਵਿੰਦਰ ਪਾਲ ਸਿੰਘ, ਸ: ਗੁਰਦੀਪ ਸਿੰਘ ਦਿਨ ਰਾਤ ਸੇਵਾ ਲਈ ਹਾਜ਼ਰ ਸਨ। ਇਹ ਸਾਰੇ ਤ੍ਰਿਤੀ ਡਿਊਟੀ ਚੰਗੀ ਤਰ੍ਹਾਂ ਨਿਭਾ ਸਕਦੇ ਸਨ। ਇਸ ਕੰਮ ਵਾਸਤੇ ਠਾਕੁਰ ਦਲੀਪ ਸਿੰਘ ਜੀ ਦੇ ਨਿਰਦੇਸ਼ਨ ਹੇਠ ਨਾਮਧਾਰੀ ਨੌਜੁਆਨ ਵੀ ਹਾਜ਼ਰ ਸਨ ਪਰ ਇਹ ਸਾਰੇ ਬਾਹਰੋਂ ਗਏ ਵਿਅਕਤੀ ਸਥਾਨਕ ਸਜਣਾਂ ਦੇ ਮੁਖ ਪ੍ਰਾਹੁਣਿਆਂ ਅਤੇ ਮੁਖ ਵਿਅਕਤੀਆਂ ਦੇ ਵਾਕਫ ਤਾਂ ਨਹੀਂ ਸਨ। ਇਹ ਕੰਮ ਔਰੰਗਾਬਾਦ ਦੇ ਨੌਜੁਆਨ ਸੰਗੀਤ ਪ੍ਰੇਮੀ ਕਰ ਰਹੇ ਸਨ।

### ਸ੍ਰੀ ਨਾਥ ਨੇਰਲਕਰ :

ਨਾਥ ਨੇਰਲਕਰ ਔਰੰਗਾਬਾਦ ਦੇ ਸੰਗੀਤ ਅਧਿਆਪਕ ਅਤੇ ਕਲਾਕਾਰ ਦੀ ਸੰਗੀਤ ਵਾਸਤੇ ਬਹੁਤ ਵੱਡੀ ਘਾਲਣਾ ਹੈ। ਇਹਨਾਂ ਦੇ ਆਪਣੇ ਹੀ ਕੋਈ ਡੇਢ ਸੌ ਸ਼ਾਗਿਰਦ ਹਨ ਜੋ ਇਹਨਾਂ ਤੋਂ ਸੰਗੀਤ ਸਿਖਦੇ ਹਨ ਜਾਂ ਸਿਖ ਚੁਕੇ ਹਨ। ਕਮਿਸ਼ਨਰ ਤੋਂ ਲੈ ਕੇ ਰਿਕਸ਼ੇ ਵਾਲੇ ਇਹਨਾਂ ਨੂੰ ਜਾਣਦੇ ਅਤੇ 'ਗੁਰੂ ਜੀ' ਕਰ ਕੇ ਬੁਲਾਂਦੇ ਹਨ। ਪਹਿਲਾਂ ਇਸ ਸੰਮੇਲਨ ਸੰਬੰਧੀ ਹਰ ਤਰ੍ਹਾਂ ਦੀ ਮਦਦ ਸ: ਹਰਭਜਨ ਸਿੰਘ ਜੀ ਨੂੰ ਦਿੰਦੇ ਰਹੇ ਹਨ ਅਤੇ ਹੁਣ ਵੀ ਹਰ ਪ੍ਰਕਾਰ ਦਾ ਸਹਿਯੋਗ ਜਿਵੇਂ ਤਾਨਪੂਰੇ ਹਾਰਮੋਨੀਅਮ ਅਤੇ ਹੋਰ ਸਾਜ਼ਾਂ ਦਾ ਪ੍ਰਬੰਧ ਕਰਦੇ ਹਨ। ਇਹਨਾਂ ਦੇ ਸ਼ਾਗਿਰਦ ਪਹਿਲਾਂ ਤਾਂ ਕਾਰਡ ਆਦਿਕ ਚੈੱਕ ਕਰਕੇ ਅਤੇ ਲੋਕਾਂ ਨੂੰ ਥਾਂ ਸਿਰ ਬੈਠਾਉਂਦੇ ਫਿਰ ਸਭ ਤੋਂ ਅੱਗੇ ਆ ਕੇ ਸਾਰੇ ਦੇ ਸਾਰੇ ਬੈਠ ਜਾਂਦੇ ਤੇ ਸੰਗੀਤ ਦਾ ਆਨੰਦ ਮਾਣਦੇ।

ਕਮਿਸ਼ਨਰ ਸ੍ਰੀ ਐਸ. ਪਦਮਾਨਾਭਨ ਦੇ ਪੂਜਣ ਦੇ ਨਾਲ ਹੀ ਪ੍ਰੋਗਰਾਮ ਆਰੰਭ ਹੋ ਗਿਆ।

### ਆਰੰਭ ਦਾ ਆਰੰਭ—

ਸ਼ੁਰੂ ਵਿਚ ਸਟੇਜ ਸੱਕਤਰ ਵਜੋਂ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ, ਸੰਗੀਤ ਪ੍ਰਤੀ ਲਗਾਓ, ਸੰਗੀਤ ਸੰਮੇਲਨ ਦਾ ਇਤਿਹਾਸ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਸ ਵਿਚ ਭਰਪੂਰ ਯੋਗਦਾਨ ਆਦਿਕ ਸੰਖੇਪ ਜਿਹੇ ਸ਼ਬਦਾਂ ਵਿਚ ਦੱਸੇ। ਭਾਵੇਂ ਗੱਲ ਕਿਨੀ ਵੀ ਸੰਖੇਪ ਬਿਆਨ ਕੀਤੀ ਸੀ ਪਰ ਗਲ ਮਾਲੇਰਕੋਟਲੇ ਤੋਂ ਉਰੇ ਕਿਵੇਂ ਤੁਰਦੀ। ਮਾਲੇਰ-ਕੋਟਲੇ ਦਾ ਸੰਨ ੧੮੭੨ ਵਿਚ ਸਾਕਾ, ਤੋਪਾਂ ਅੱਗੇ ਨਾਮ-ਧਾਰੀਆਂ ਦੀਆਂ ਸ਼ਹੀਦੀਆਂ, ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ, ਗੁਰਦੁਆਰਾ ਭੈਣੀ ਭੈਣੀ ਸਾਹਿਬ ਦੇ ਦਰ ਤੇ ਪੁਲਿਸ ਦੀ ਅੱਧੀ ਸਦੀ ਤੱਕ ਬੈਠੀ ਪੁਲਿਸ, ਗੁਰੂ ਹਰੀ ਸਿੰਘ ਦੀ ਕਹਾਣੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬੰਦੀਖਾਨੇ ਵਿਚ ਜਨਮ ਅਤੇ ਫੇਰ ਨਾਮਧਾਰੀ ਪੰਥ ਦੀ ਵਾਗਡੋਰ ਦੇਸ਼ ਆਜ਼ਾਦੀ ਲਈ ਸੰਘਰਸ਼ ਹਰ ਪਾਸੇ ਤੋਂ ਸਮਾਜ ਨੂੰ ਪਰਫੁਲਤ ਕਰਨਾ ਨਾਮ, ਦਾਨ, ਗੁਰਬਾਣੀ ਪ੍ਰਚਾਰ, ਸਾਦੇ ਵਿਆਹ, ਸ਼ਾਕਾਹਾਰ, ਗਊ ਸੇਵਾ, ਬਟਵਾਰੇ ਵਿਚ ਅਗਵਾਈ ਕਿਸਾਨਾਂ ਨੂੰ ਜ਼ਮੀਨਾਂ



ਪ੍ਰਸਿਧ ਕਥਕ ਨ੍ਰਿਤਕਾਰ
ਪੰ: ਬਿਰਜੂ ਮਹਾਰਾਜ ਅਤੇ
ਵਰਿਆਮ ਸੰਪਾਦਕ
ਜਗਦੀਸ਼ ਸਿੰਘ



ਮਰਾਠਵਾੜਾ ਦੇ ਕਮਿਸ਼ਨਰ ਸ੍ਰੀ ਪਦਮਾਨਾਭਨ ਦੁਆਰਾ ਉਦਘਾਟਨੀ ਭਾਸ਼ਨ

ਦੇਣੀਆ, ਖੇਲਾਂ ਨਾਲ ਪਿਆਰ, ਸਭ ਕੁਝ ਦਸਿਆ ਅਤੇ ਕਿਹਾ ਕਿ ਅਜ ਵਾਲੀ ਕਾਨਫਰੰਸ ਉਹਨਾਂ ਦੇ ਜੀਵਨ ਦੇ ਕੇਵਲ ਇਕ ਪਹਿਲੂ ਨੂੰ ਹੀ ਦਰਸਾਉਂਦੀ ਹੈ। ਏਨੀ ਗਲ ਕਿੰਨੀ ਵੀ ਸੰਖੇਪ ਹੁੰਦੀ ਸੰਖੇਪ ਨਹੀਂ ਸੀ ਰਹਿ ਸਕਦੀ।

### ਸੁਆਗਤੀ ਐਡਰਸ :

ਨਾਮਧਾਰੀ ਸੰਗਤ ਔਰੰਗਾਬਾਦ ਵੱਲੋਂ ਸ: ਹਰਭਜਨ ਸਿੰਘ ਨੇ ਸਤਿਗੁਰੂ ਜੀ, ਕਮਿਸ਼ਨਰ ਅਤੇ ਸਰੋਤਿਆਂ ਨੂੰ ਜੀਓ ਆਇਆਂ ਕਹਿਣ ਲਈ ਸੁਆਗਤੀ ਭਾਸ਼ਨ ਪੜ੍ਹਿਆ। ਇਸ ਭਾਸ਼ਨ ਵਿਚ ਸੰਗੀਤ ਦੇ ਵਿਸ਼ੇ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕੀਤੇ ਗਏ ਜਤਨਾਂ ਦਾ ਵਿਸਥਾਰ ਨਾਲ ਵਰਣਨ ਸੀ। ਉਹਨਾਂ ਨੇ ਕਮਿਸ਼ਨਰ ਅਤੇ ਸਰੋਤਿਆਂ ਨੂੰ ਹਾਰਦਿਕ ਜੀਓ ਆਇਆ ਆਖਿਆ।

### ਉਦਘਾਟਨੀ ਭਾਸ਼ਨ :

ਕਮਿਸ਼ਨਰ ਸ੍ਰੀ ਐਸ ਪਦਮਾਨਾਭਨ ਨੇ ਆਪਣਾ ਉਦਘਾਟਨੀ ਭਾਸ਼ਨ ਮਰਾਠੀ ਅਤੇ ਹਿੰਦੀ ਦੋਨਾਂ ਭਾਸ਼ਾਵਾਂ ਵਿਚ ਦਿਤਾ। ਮਰਾਠੇ ਸਰੋਤਿਆਂ ਨੂੰ ਸੰਬੋਧਨ ਕਰਦਿਆਂ ਉਸ ਨੇ ਨਾਮਧਾਰੀ ਇਤਿਹਾਸ ਨੂੰ ਸ਼ੁਰੂ ਤੋਂ ਬਿਆਨ ਕੀਤਾ ਅਤੇ ਜੋ ਗਲ ਕਿਸੇ ਹੋਰ ਵਕਤਾ ਨੇ ਨਹੀਂ ਕਹੀ ਸੀ (ਅਤੇ ਸੰਗੀਤ ਸੰਮੇਲਨਾਂ ਤੇ ਅਜਿਹੀ ਗਲ ਕਦੇ ਵੀ ਨਹੀਂ ਕਹੀ) ਉਹ ਦੱਸੀ ਕਿ ਨਾਮਧਾਰੀ ਸਿਖਾਂ ਦਾ ਦੂਜੇ ਸਿਖਾਂ ਨਾਲੋਂ ਗੁਰੂ ਦੇ ਸੰਕਲਪ ਬਾਰੇ ਕੀ ਫਰਕ ਹੈ। ਇਹ ਗੁਰੂ ਗੋਬਿੰਦ ਸਿੰਘ ਬਾਅਦ ਦੇਹਧਾਰੀ ਗੁਰੂ ਪਰੰਪਰਾ ਨੂੰ ਕਾਇਮ ਕਰ ਰਹੇ ਹਨ। ਸ਼ਾਕਾਹਾਰੀ ਹਨ।

ਕਮਿਸ਼ਨਰ ਨੇ ਫੇਰ ਪੂਰਾ ਨਾਮਧਾਰੀ ਇਤਿਹਾਸ ਮਰਾਠੀ ਵਿਚ ਦੁਹਰਾ ਕੇ ਆਪਣੀ ਗੱਲ ਹਿੰਦੀ ਵਿਚ ਕਰਦੇ ਹੋਏ ਕਿਹਾ ਕਿ—

''ਇਸ ਸੰਮੇਲਨ ਦਾ ਉਦਘਾਟਣ ਕਰਨ ਲਈ ਬੁਲਾਉਣ ਲਈ ਆਪ ਦਾ ਧੰਨਵਾਦੀ ਹਾਂ। ਆਪ ਸਾਰੇ ਲੋਕਾਂ ਨੂੰ ਪਤਾ ਹੈ ਕਿ ਮੈਂ ਕੋਈ ਗਾਇਕ ਸੰਗੀਤਕਾਰ ਨਹੀਂ। ਮੈਨੂੰ ਕਿਸੇ ਕਾਰਨ ਵਸ ਜਾਂ ਰਸਿਕ ਸਰੋਤਾ ਹੋਣ ਕਾਰਨ ਸਮਝਿਆ ਗਿਆ ਹੈ ਕਿ ਮੈਂ ਉਦਘਾਟਨ ਕਰਾਂ— ਮੈਂ ਸਤਿਗੁਰੂ ਜੀ ਦਾ ਉਹਨਾਂ ਨਾਲ ਆਏ ਸੇਵਕਾਂ ਦਾ, ਸਭੀ ਸੰਗੀਤਕਾਰਾਂ ਦਾ ਮਰਾਠਵਾੜਾ ਦੀ ਭੂਮੀ ਵਿਚ ਸੁਆਗਤ ਕਰਦਾ ਹਾਂ।

### ਸਤਿਗੁਰੂ ਜੀ

ਅਜ ਭਾਸ਼ਨ ਕਾਰਨ ਭਾਵੇਂ ਕਾਫੀ ਸਮਾਂ ਹੋ ਗਿਆ ਸੀ ਪਰ ਸਰੋਤੇ ਸਾਰੇ ਇਤਿਹਾਸ ਤੋਂ ਬਹੁਤ ਪ੍ਰਭਾਵਤ ਹੋ ਰਹੇ ਸਨ। ਫੇਰ ਵੀ ਸਤਿਗੁਰੂ ਜੀ ਨੇ ਹੀ ਸਮਾਂ ਘਟਾਉਣ ਵਾਸਤੇ ਆਪਣੇ ਅਸ਼ੀਰਵਾਦੀ ਪ੍ਰਵਚਨ ਅਤਿ ਸੰਖੇਪ ਰੂਪ ਵਿਚ ਕੀਤੇ। ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਿਹਾ ਕਿ ਸਤਿਗੁਰੂ ਦਾ ਸਭ ਤੋਂ ਵੱਡਾ ਕੰਮ ਗੁਰਬਾਣੀ ਵਿਚ ਕਿਹਾ ਹੈ।

ਸੋ ਸਤਿਗੁਰੁ ਕਹੁ ਧਨ ਧਨ ਜਿਨਿ ਹਰਿ ਸਿਓ ਜੋੜਿਆ।

ਸਤਿਗੁਰੂ ਹਰੀ ਨਾਲ ਜੋੜਦਾ ਹੈ। ਸੰਗੀਤ ਸਤਿਗੁਰੂ ਅਤੇ ਹਰੀ ਨਾਲ ਜੁੜਣ ਦਾ ਪ੍ਰਮੁਖ ਸਾਧਨ ਹੈ। ਇਥੇ ਮਹਾਨ ਸੰਗੀਤਕਾਰਾਂ ਪਾਸੋਂ ਤੁਹਾਨੂੰ ਉੱਤਮ ਸੰਗੀਤ ਸੁਣਨ ਨੂੰ ਮਿਲੇ ਗਾ। ਮੈਂ ਤੁਹਾਡੇ ਅਤੇ ਕਲਾਕਾਰਾਂ ਦਰਮਿਆਨ ਹੋਰ ਦੇਰ ਨਹੀਂ ਲਾਉਣਾ ਚਾਹੁੰਦਾ।

### ਮੰਗਲਾਚਰਨ :

ਪ੍ਰਥਮ ਕਲਾਕਾਰ : **ਹਰਭਜਨ ਸਿੰਘ।**

ਸੰਗੀਤ ਸੰਮੇਲਨ ਦਾ ਕਲਾਮਈ ਸ੍ਰੀ ਗਣੇਸ਼ ਸ੍ਰੀ ਹਰਭਜਨ ਸਿੰਘ ਵਲੋਂ ਰਾਗ ਭੀਮ ਪਲਾਸੀ ਵਿਚ ਗਾਏ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਨਾਲ ਹੋਇਆ।

ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੇ ਵੇਲੇ ਤੋਂ ਜੋ ਗਾਇਨ ਦੀ ਪਰੰਪਰਾ ਚਲੀ ਆ ਰਹੀ ਹੈ ਉਸੇ ਪਰੰਪਰਾਗਤ ਸ਼ੈਲੀ ਵਿਚ ਇਹ ਸ਼ਬਦ ਗਾਇਆ ਗਿਆ। ਪੰਜਾਬ ਦੇ ਮਸ਼ਹੂਰ ਉਸਤਾਦ ਰਬਾਬੀ ਘਰਾਨੇ ਦੀ ਇਹ ਬੰਦਸ਼ ਮਸ਼ਹੂਰ ਉਸਤਾਦ ਭਾਈ ਹਰਨਾਮ ਸਿੰਘ ਅਤੇ ਭਾਈ ਤਾਬਾ ਜੀ ਰਾਹੀਂ ਪ੍ਰਾਪਤ ਹੋਈ। ਹਰਭਜਨ ਸਿੰਘ ਖਾਲਿਸ ਨਾਮਧਾਰੀ ਸੰਗੀਤ ਵਿਦਿਆਲੇ ਦੇ ਵਿਦਿਆਰਥੀ ਹਨ ਅਤੇ ਅਜ ਕਲ ਨਾਮਧਾਰੀ ਸੰਗੀਤ ਵਿਦਿਆਰਥੀਆਂ ਦੇ ਉਸਤਾਦ ਹਨ। ਪੰਡਤ ਮਹਾਂਦੇਵ ਕਥਕ ਮਹਾਰਾਜਾ ਬੀਰ ਸਿੰਘ ਜੀ, ਉਸਤਾਦ ਅਮਜਦ ਅਲੀ ਤੋਂ ਸਿਖਿਆ ਲਈ ਹੈ ਅਤੇ ਸਤਿਗੁਰੂ ਜੀ ਦੇ ਪਿਆਰੇ ਕਲਾਕਾਰ ਹਨ। ਇਹਨਾਂ ਨਾਲ ਗਾਇਣ ਵਿਚ ਸਹਿਯੋਗ ਦਿਤਾ ਪੁਰਾਣੇ ਨਾਮਧਾਰੀ ਕਲਾਕਾਰ ਸੇਠ ਹਜ਼ੂਰ ਸਿੰਘ ਚੰਦਰਹਾਸ ਅਤੇ ਨੌਜੁਆਨ ਰਾਗੀ ਹਰਬੰਸ ਸਿੰਘ ਨੇ। ਪਖਾਵਜ ਤੇ ਸਾਥ ਖੁਦ ਮਹਾਰਾਜ ਬੀਰ ਸਿੰਘ ਜੀ ਨੇ ਦਿਤਾ ਜਿਹੜੇ ਪਖਾਵਜ ਦੇ ਨਿਪੁੰਨ ਕਲਾਕਾਰ ਹਨ।

ਚਾਰ ਤਾਲ ਵਿਚ ਧਰੁਪਦ ਸ਼ੈਲੀ ਵਿਚ ਗਾਏ ਸ਼ਬਦ ਦੇ ਬੋਲ ਸਨ।

ਹਲਤਿ ਸੁਖੁ ਪਲਤਿ ਸੁਖ,
ਨਿਤ ਸੁਖ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ।
ਮਿਟਹਿ ਕਮਾਣੇ ਪਾਪ ਚਿਰਾਣੇ
ਸਾਧ ਸੰਗਤਿ ਮਿਲਿ ਮੁਆ ਜੀਜੈ ॥ ਰਹਾਉ ॥
ਰਾਜ ਜੋਬਨ ਬਿਸਰੰਤ ਹਰਿ
ਮਾਇਆ ਮਹਾ ਦੁਖੁ ਏਹੁ ਮਹਾਂਤ ਕਹੈ ॥
ਆਸ ਪਿਆਸ ਰਮਣ ਹਰ ਕੀਰਤਨ,
ਇਹੁ ਪਦਾਰਥ ਭਾਗਵੰਤ ਲਹੈ।
ਸਰਣ ਸਮਰਥ ਅਕਥ ਅਗੋਚਰ
ਪਤਿਤ ਉਧਾਰਣ ਨਾਮੁ ਤੇਰਾ।
ਅੰਤਰਜਾਮੀ ਨਾਨਕ ਕੇ ਸੁਆਮੀ,
ਸਰਬਤ ਪੂਰਨ ਠਾਕੁਰ ਮੇਰਾ।

ਹਰਭਜਨ ਸਿੰਘ ਦੇ ਧਰੁਪਦ ਦੇ ਨਾਲ ਮਹਾਰਾਜ ਜੀ ਦੇ ਪਖਾਵਜ ਵਾਦਨ ਨਾਲ ਸੰਗੀਤ ਦਾ ਅਨੂਪਮ ਵਾਤਾਵਰਨ ਸਿਰਜਿਆ ਜਾ ਚੁਕਾ ਸੀ। ਸ੍ਰੋਤੇ ਇਕ ਸੁਰ ਇਹ ਰਸ ਹੋਏ ਝੂਮਦੇ ਰਹੇ, ਵਾਹ ਵਾਹ ਦੀ ਦਾਦ ਦਿੰਦੇ ਰਹੇ। ਇਸ ਪੰਦਰਾਂ ਵੀਹ ਮਿੰਟ ਦੀ ਮਦ ਨੇ ਔਰੰਗਾਬਾਦੀਆਂ ਨੂੰ ਅਹਿਸਾਸ ਕਰਵਾ ਦਿਤਾ ਕਿ ਕਿਹੋ ਜਿਹਾ ਸੰਮੇਲਨ ਇਥੇ ਹੋ ਰਿਹਾ ਹੈ।

## ਗੁਰਦੇਵ ਸਿੰਘ—ਸਰੋਦ ਵਾਦਨ

ਗੁਰਦੇਵ ਸਿੰਘ ਹਰਭਜਨ ਸਿੰਘ ਦਾ ਦੋਸਤ ਅਤੇ ਗੁਰ-ਭਾਈ ਹੈ। ਸ੍ਰੀ ਜੀਵਨ ਨਗਰ ਤੋਂ ਦਿੱਲੀ ਤਕ ਸਫਰ ਇਕਠਿਆਂ ਕੀਤਾ ਹੈ। ਪਹਿਲਾਂ ਸ੍ਰੀ ਜੀਵਨ ਨਗਰ ਵਿਦਿਆਲੇ ਵਿਖੇ ਪੰਡਤ ਮਹਾ ਦੇਵ ਕੱਥਕ ਪਾਸੋਂ ਸਿਖਿਆ ਲਈ, ਮਹਾਰਾਜ ਜੀ ਅਤੇ ਉਸਤਾਦ ਪਿਆਰਾ ਸਿੰਘ ਪਾਸੋਂ ਤਾਰ ਸ਼ਹਿਨਾਈ ਦੀ ਤਾਲੀਮ ਲਈ ਅਤੇ ਹੁਣ ਕਿਨਿਆਂ ਸਾਲਾਂ ਤੋਂ ਉਸਤਾਦ ਅਮਜਦ ਅਲੀ ਖਾਂ ਸਾਹਿਬ ਪਾਸੋਂ ਸਰੋਦ ਦੀ ਸਿਖਿਆ ਲੈ ਰਹੇ ਹਨ। ਗੁਰਦੇਵ ਸਿੰਘ ਇਸ ਵੇਲੇ ਉਸਤਾਦ ਸਾਹਿਬ ਦੇ ਪ੍ਰਮੁਖ ਸ਼ਾਗਿਰਦਾਂ ਵਿਚੋਂ ਹਨ ਅਤੇ ਸੰਗੀਤ ਦੀਆਂ ਅਨੇਕਾਂ ਕਾਨਫਰੰਸਾਂ ਵਿਚ ਭਾਗ ਲੈ ਚੁਕੇ ਹਨ। ਨਾਲ-ਨਾਲ ਕਾਨਫਰੰਸ ਦੇ ਪ੍ਰਬੰਧਕ ਦੀ ਵੀ ਬਹੁਤ ਜ਼ਿਮੇਵਾਰੀ ਨਭਾ ਰਹੇ ਹਨ।

ਤਬਲੇ ਤੇ ਇਹਨਾਂ ਦਾ ਸਾਥ ਦਿੱਤਾ ਮਸ਼ਹੂਰ ਉਸਤਾਦ ਜ਼ਾਕਰ ਹੁਸੈਨ ਨੇ। ਜ਼ਾਕਰ ਹੁਸੈਨ ਆਪਣੇ ਆਪ ਵਿਚ ਹੀ ਇਕ ਨਾਮ ਹੈ ਅਤੇ ਦੇਸ਼ ਵਿਦੇਸ਼ ਵਿਚ ਇਸ ਦੇ ਲੋਕ ਦੀਵਾਨੇ ਹਨ ਅਤੇ ਜਦੋਂ ਜ਼ਾਕਰ ਹੁਸੈਨ ਦੇ ਨਾਮ ਦਾ ਐਲਾਨ ਕੀਤਾ ਗਿਆ ਤਾਂ ਲੋਕ ਖੁਸ਼ੀ ਨਾਲ ਦੀਵਾਨੇ ਹੋ ਗਏ।

ਗੁਰਦੇਵ ਸਿੰਘ ਨੇ ਰਾਗ ਮਾਰਵਾ ਵਿਚ ਆਲਾਪ ਜੋੜ ਤੇ ਝਾਲਾ ਪੇਸ਼ ਕੀਤਾ ਅਤੇ ਰਾਗ ਝੰਝੋਟੀ ਵਿਚ ਵਿਲੰਬਿਤ ਅਤੇ ਦਰੁਤ ਰਾਗ ਤਿੰਨ ਤਾਲ ਵਿਚ ਵਜਾਇਆ। ਵੱਡੇ-ਵੱਡੇ ਕਲਾਕਾਰ ਜਿਵੇਂ ਉਸਤਾਦ ਅਮਜਦ ਅਲੀ ਇਵੇਂ ਕਰਦੇ ਹਨ ਕਿ ਉਹ ਆਲਾਪ ਤਾਂ ਕਿਸੇ ਰਾਗ ਵਿਚ ਕਰਦੇ ਹਨ ਤੇ ਗੱਤ ਕਿਸੇ ਹੋਰ ਰਾਗ ਵਿਚ ਵਜਾਉਂਦੇ ਹਨ। ਇਸ ਮੁਸ਼ਕਲ ਕਾਰਜ ਨੂੰ ਗੁਰਦੇਵ ਸਿੰਘ ਨੇ ਬਹੁਤ ਕਾਮਯਾਬੀ ਨਾਲ ਕੀਤਾ। ਬਹੁਤ ਸੁਰ ਵਿਚ ਰਾਗਾਂ ਤੇ ਆਪਣਾ ਅਧਿਕਾਰ ਦਰਸਾਇਆ।

ਅੰਤ ਤੇ ਝਾਲੇ ਵੇਲੇ ਗੁਰਦੇਵ ਸਿੰਘ ਦੀਆਂ ਟੁਣਕਾਰਾਂ ਅਤੇ ਜ਼ਾਕਰ ਹੁਸੈਨ ਦੀਆਂ ਤਬਲੇ ਤੇ ਥਿਰਕਦੀਆਂ ਉਂਗਲਾਂ ਇਕ ਜਾਨ ਹੋ ਕੇ ਤੀਬਰ ਗਤੀ ਵਿਚ ਸ੍ਰੋਤਿਆਂ ਦੇ ਦਿਲਾਂ ਤਕ ਅਪੜ ਰਹੀਆਂ ਸਨ ਤੇ ਜਦੋਂ ਅੰਤਲੀਆਂ ਤਿਹਾਈਆਂ

ਵੱਜ ਰਹੀਆਂ ਸਨ, ਸਾਰਾ ਮੰਡਪ ਹੁਲਾਸ ਮਈ ਹੋਇਆ ਪਿ ਮਾ ਸੀ। ਤਾੜੀਆਂ ਦੀ ਗੜਗੜਾਹਟ ਵਿਚ ਹੀ ਇਹਨਾਂ ਦਾ ਪ੍ਰੋਗਰਾਮ ਸਮਾਪਤ ਹੋ ਗਿਆ।

### ਬਿਰਜੂ ਮਹਾਰਾਜ

ਇਸ ਵੇਲੇ ਦਸ ਹਜ਼ਾਰ ਦੀ ਹਾਜ਼ਰੀ ਪੰਡਾਲ ਵਿਚ ਹੋਵੇਗੀ। ਕੁਝ ਸਮੇਂ ਵਾਸਤੇ ਪ੍ਰੋਗਰਾਮ ਰੋਕਿਆ ਗਿਆ ਤਾਂ ਕਿ ਸਟੇਜ ਬਿਰਜੂ ਮਹਾਰਾਜ ਦੇ ਨ੍ਰਿਤ ਵਾਸਤੇ ਤਿਆਰ ਕੀਤਾ ਜਾ ਸਕੇ।

ਸਟੇਜ ਦੀ ਇਕ ਬਾਹੀ ਤੇ ਸਤਿਗੁਰੂ ਜੀ ਦਾ ਆਸਨ ਸੀ ਦੂਸਰੀ ਬਾਹੀ ਤੇ ਬਿਰਜੂ ਮਹਾਰਾਜ ਦੇ ਸਾਜ਼ਿੰਦੇ ਬੈਠੇ ਸਨ। ਉਨ੍ਹਾਂ ਦੇ ਨਾਮ ਸਨ।

ਉਸਤਾਦ ਜ਼ਾਕਰ ਹੁਸੈਨ...ਤਬਲਾ
ਸ੍ਰੀ ਰਾਮ ਲਖਣ ਯਾਦਵ...ਪਖਾਵਜ
ਸ੍ਰੀ ਹਰੀ ਸ਼ੰਕਰ ਰਾਇ ..ਗਾਇਨ
ਸ੍ਰੀ ਗੋਪਾਲ ਚ ਕਰਵਰਤੀ...ਸਿਤਾਰ
ਅਤੇ ਹੋਰ......

ਪਹਿਲਾਂ ਸਾਰੇ ਸਾਜ਼ੀਆਂ ਨੇ ਵਾਰੋ-ਵਾਰ ਨਮਸਕਾਰ ਕੀਤੀ ਅਤੇ ਬਾਅਦ ਵਿਚ ਨਗਮੇ ਦੀ ਧੁਨ ਤੇ ਬਿਰਜੂ ਮਹਾਰਾਜ ਦਾ ਇਕ ਪਲਕ ਵਿਚੋਂ ਪਰਵੇਸ਼ ਹੋਇਆ। ਲੋਕਾਂ ਵਿਚ ਹਰਸ਼ ਧੁਨੀ ਉਠੀ। ਬਿਰਜੂ ਮਹਾਰਾਜ ਨੇ ਸਤਿਗੁਰਾਂ ਨੂੰ ਮੱਥਾ ਟੇਕ ਨਮਸਕਾਰ ਕੀਤੀ। ਸਤਿਗੁਰਾਂ ਦੇ ਗਲ ਵਿਚ ਫੁਲਾਂ ਦੀ ਮਾਲਾ ਪਾਈ। ਕੁਸ਼ਲਤਾ ਪੁਛੀ। ਧੁਨੀ ਹੋਰ ਪ੍ਰਬਲ ਹੋਈ। ਕੈਮਰੇ ਤਸਵੀਰਾਂ ਲਾਹ ਲਾਹ ਕਮਲੇ ਹੋ ਗਏ। ਇਵੇਂ ਹਰ ਕਲਾਕਾਰ ਵੇਲੇ ਹੋਇਆ।

ਬਿਰਜੂ ਮਹਾਰਾਜ ਨੇ ਮਾਈਕ ਤੇ ਜਾ ਕੇ ਆਪਣਾ ਪਰੀਚੇ ਆਪ ਕਰਵਾਇਆ।

"ਮੈਂ ਅਤੇ ਮੇਰੇ ਸਾਥੀ ਔਰੰਗਾਬਾਦ ਵਿਚ ਪਹਿਲੀ ਵਾਰ ਆਏ ਹਾਂ। ਇਹ ਸਾਰੀ ਸਤਿਗੁਰੂ ਮਹਾਰਾਜ ਦੀ ਕ੍ਰਿਪਾ ਹੈ। ਇਹ ਜਿਥੇ ਬਲਾਉਣਗੇ ਅਸੀਂ ਉਥੇ ਹਾਜ਼ਰ ਹੋਵਾਂਗੇ। ਅਸੀਂ ਸਤ ਪੁਸ਼ਤਾਂ ਤੋਂ ਕਥਾਕਾਰ ਹਾਂ। ਉੱਤਰ ਪ੍ਰਦੇਸ਼ ਵਿਚ ਭਗਵਾਨ ਦੇ ਮੰਦਰਾਂ ਵਿਚ ਭਾਓ ਦਿਖਾ ਕੇ ਭਗਵਾਨ ਦੀ ਮਹਿਮਾ ਦਾ ਕਥਨ ਕਰਦੇ ਰਹੇ ਹਾਂ। ਕਥਾ ਤੋਂ ਕੱਥਕ ਬਣ ਗਿਆ। ਇਸ ਨ੍ਰਿਤ ਵਿਚ ਕੋਈ ਨਾ ਕੋਈ ਕਥਾ ਹੁੰਦੀ ਹੈ ਜਿਸ ਨੂੰ ਭਾਵਾਂ ਦੇ ਅਭਿਨੈ ਅਤੇ ਨ੍ਰਿਤ ਰਾਹੀਂ ਰੂਪਮਾਨ ਕੀਤਾ ਜਾਂਦਾ ਹੈ ਮੇਰੇ ਪੜਦਾਦਾ ਜੀ, ਲਖਨਊ ਦੇ ਮਸ਼ਹੂਰ ਹੁਕਮਰਾਨ, ਨਵਾਬ ਵਾਜਦ ਅਲੀ ਸ਼ਾਹ ਦੇ ਉਸਤਾਦ ਸਨ।

ਫੇਰ ਉਹਨਾਂ ਦਾ ਨ੍ਰਿਤ ਸ਼ੁਰੂ ਹੋਇਆ। ਭਗਵਾਨ ਵਿਸ਼ਨੂੰ ਦੇ ਦਸ ਅਵਤਾਰਾਂ 'ਦਸਾਵਤਾਰ' ਦੀ ਕਥਾ। ਵੱਖ ਵੱਖ ਅਵਤਾਰਾਂ, ਰਾਮ, ਬਲਰਾਮ, ਨਰ ਸਿੰਘ, ਬੁਧ ਆਦਿਕ ਨੂੰ ਉਹਨਾਂ ਆਪਣੀ ਅਭਿਨੈ ਕਲਾ ਅਤੇ ਭਾਵ ਦਰਸਾ ਕੇ ਰੂਪਮਾਨ ਕੀਤਾ। ਨਾਲ ਨਾਲ ਤਬਲਾ ਮਿਰਦੰਗ ਦੇ ਤਾਲ ਤੇ ਸਾਜ਼ ਵਜ ਰਹੇ ਸਨ। ਹਰੀ ਸ਼ੰਕਰ ਦਾ ਗਾਇਣ ਪਿਸ਼ਟ ਭੂਮੀ ਵਿਚੋਂ ਹੁੰਦਾ।

ਫਿਰ ਤਿੰਨ ਤਾਲ ਵਿਚ ਨ੍ਰਿਤ ਵਿਚ ਛੋਟੀਆਂ ਛੋਟੀਆਂ ਉਠਾਣਾਂ ਕਰ ਕੇ ਸੱਮ ਤੇ ਕਿਵੇਂ ਪਹੁੰਚਣਾ ਹੈ ਉਸ ਦੇ ਰੂਪ ਦਿਖਾਏ। ਰੀਤ ਕਾਲੀਨ ਕਵੀਆਂ ਦੀਆਂ ਕ੍ਰਿਤਾਂ ਤੇ ਨ੍ਰਿਤ। ਆਪਣੇ ਬਜ਼ੁਰਗ ਬਿੰਦਾਦੀਨ ਦੀਆਂ ਬੰਦਸ਼ਾਂ ਤੇ ਨ੍ਰਿਤ ਦਿਖਾਇਆ।

ਫਿਰ ਬ੍ਰਿਜੂ ਮਹਾਰਾਜ ਹਲਕੇ ਮੂਡ ਵਿਚ ਆ ਗਏ ਅਤੇ ਉਹਨਾ ਨੇ ਵਿਅੰਗ ਵਿਚ ਫਿਲਮਾਂ ਵਿਚ ਹੋ ਰਹੇ ਤੇ ਆਮ ਸਟੇਜਾਂ ਤੇ ਹੋ ਰਹੇ ਨਾਚ ਦੀ ਪੈਰੋਡੀ (ਨਕਲ) ਕੀਤੀ। ਕਿਵੇਂ ਬੇ-ਤੁਕਾ ਹੱਥ ਪੈਰ ਮਾਰ ਕੇ ਨਚਿਆ ਜਾਂਦਾ ਹੈ ਅਤੇ ਫੇਰ ਅਸਲੀ ਕਲਾਸੀਕਲ ਨ੍ਰਿਤ ਦਾ ਰੂਪ ਦਿਖਾਇਆ। ਇਹ ਹਨੇਰੇ ਅਤੇ ਚਾਨਣ ਦਾ ਫ਼ਰਕ ਜੇਹਾ ਸੀ।

ਤੇਰਾਂ ਮਾਤਰਾ ਦੀ ਬੰਦਸ਼ ਵਿਚ ਨ੍ਰਿਤ ਕਰ ਕੇ ਪਤਾ ਨਹੀਂ ਕੀ ਕੀ ਬਿਰਜੂ ਮਹਾਰਾਜ ਨੇ ਨਚਿਆ। ਤਾਜ਼ਾ ਬਣਿਆ ਸਟੇਜ ਫੱਟ ਰਿਹਾ ਸੀ ਅਤੇ ਕੱਚਾ ਸੀਮੈਂਟ ਬਿਰਜੂ ਮਹਾਰਾਜ ਦੇ ਪੈਰਾਂ ਦੀ ਧੜਕਣ ਨਾਲ ਉੱਡ ਉੱਡ ਕੇ ਬਾਹਰ ਆ ਰਿਹਾ ਸੀ। ਬਿਰਜੂ ਮਹਾਰਾਜ ਦੇ ਗਲੇ ਤੇ ਵੀ ਅਸਰ ਕਰ ਰਿਹਾ ਸੀ। ਪਰ ਨਾ ਤਾਂ ਉਹ ਨਚਣੋਂ ਹਟੇ ਤੇ ਨਾ ਹੀ ਗਾਉਣ ਤੋਂ। ਉਸ ਪਾਸੇ ਕਿਸੇ ਦਾ ਧਿਆਨ ਨਾ ਗਿਆ।

ਜਦੋਂ ਪ੍ਰੋਗਰਾਮ ਦੀ ਸਮਾਪਤੀ ਹੋਈ ਤਾਂ ਦਰਸ਼ਕਾਂ ਨੇ ਸਟੇਜ ਤੇ ਧਾਵਾ ਹੀ ਬੋਲ ਦਿਤਾ। ਨੌਜੁਆਨ ਲੜਕੇ ਲੜਕੀਆਂ ਹਥਾਂ ਵਿਚ ਆਟੋਗਰਾਫ ਬੁਕਸ (ਦਸਤਖਾਂ ਵਾਸਤੇ ਕਾਪੀਆਂ) ਲੈ ਕੇ ਸਤਿਗੁਰੂ ਜੀ ਕੋਲ ਆਏ ਅਤੇ ਹੋਰ ਵੀ ਸਭ

ਕਲਾਕਾਰਾਂ ਦੁਆਲੇ ਹੋ ਗਏ। ਸਤਿਗੁਰੂ ਜੀ ਨੇ ਤਾਂ ਇਹ ਕਿਹਾ ਕਿ ਉਹ ਦਸਖਤ ਨਹੀਂ ਕਰਦੇ ਹੁੰਦੇ ਪਰ ਬਿਰਜੂ ਮਹਾਰਾਜ, ਜਾਕਰ ਹੁਸੈਨ ਜਿਹੇ ਕਲਾਕਾਰ ਤੇ ਦਸਖਤ ਕਰ ਕਰ ਕੇ ਹੰਭ ਗਏ। ਪਰ ਲੋਕਾਂ ਦਾ ਕਲਾਕਾਰਾਂ ਪ੍ਰਤੀ ਪਿਆਰ ਸਾਂਭਿਆ ਨਹੀਂ ਸੀ ਜਾ ਰਿਹਾ।

**ਸੋਮਵਾਰ ੧੫ ਦਸੰਬਰ ੧੯੯੧ :**

**ਸਿੰਘ ਬੰਧੂ**

ਅੱਜ ਮਸ਼ਹੂਰ ਗਾਇਕ ਜੋੜੀ ਸਿੰਘ ਬੰਧੂ ਦਾ ਪ੍ਰੋਗਰਾਮ ਸੀ ਅਤੇ ਤਬਲੇ ਤੇ ਸੰਗਤ ਨੌਜੁਆਨ ਕਲਾਕਾਰ ਕੁਮਾਰ ਬੋਸ ਨੇ ਕਰਨੀ ਸੀ। ਪਰ ਹਵਾਈ ਜਹਾਜ਼ ਤੇ ਸਿੰਘ ਬੰਧੂ ਔਰੰਗਾਬਾਦ ਨਹੀਂ ਪਹੁੰਚੇ ਸਨ ਪਤਾ ਨਹੀਂ ਕੀ ਗਲ ਸੀ।

ਸ੍ਰੀ ਕੁਮਾਰ ਬੋਸ ਨੇ ਕੱਲ ਦੇ ਪ੍ਰੋਗਰਾਮ ਵਿਚ ਸ: ਗੁਰਦੇਵ ਸਿੰਘ ਨਾਲ ਤਬਲਾ ਵਜਾਉਣਾ ਸੀ ਪਰ ਉਹ ਕਲ ਨਹੀਂ ਸਨ ਆਏ।

ਇਸ ਤਰ੍ਹਾਂ ਅਜ ਦੀ ਪਹਿਲੀ ਮਦ ਬਾਰੇ ਬਹੁਤ ਖਦਸ਼ਾ ਸੀ। ਇਸ ਕਰਕੇ ਅਜੇ ਪ੍ਰੋਗਰਾਮ ਵਾਸਤੇ ਔਰੰਗਾਬਾਦ ਦੇ ਨਿਵਾਸੀ ਕਲਾਕਾਰ ਸ੍ਰੀ ਨਾਥ ਨੇਰਲਕਰ ਨੂੰ ਕਿਹਾ ਗਿਆ ਕਿ ਉਹ ਤਿਆਰ ਰਹਿਣ ਜੇ ਉਹ (ਸਿੰਘ ਬੰਧੂ) ਨਾ ਆਏ ਤਾਂ ਉਹ ਗਾਣਗੇ।

ਦਿਨ ਵੇਲੇ ਹੋਟਲ ਨਟਰਾਜ ਵਿਚ ਇਕ ਸੰਗੀਤ ਸਭਾ ਹੋਈ ਜਿਸ ਵਿਚ, ਬਿਰਜੂ ਮਹਾਰਾਜ ਸ੍ਰੀ ਜਾਕਰ ਹੁਸੈਨ, ਰਾਜਨ ਸਾਜਨ ਮਿਸ਼ਰਾ ਸ੍ਰੀ ਬਿਰਜੂ ਮਹਾਰਾਜ ਦੇ ਬਾਕੀ ਦੇ ਸਾਥੀ ਪਧਾਰੇ। ਨਾਮਧਾਰੀ ਸੰਗੀਤ ਵਿਦਿਆਰਥੀਆਂ ਨੇ ਆਪਣਾ ਪ੍ਰੋਗਰਾਮ ਪੇਸ਼ ਕੀਤਾ। ਸਤਿਗੁਰੂ ਜੀ ਨੇ ਕੀ ਆਪ ਦਿਲਰੁਬਾ ਨੂੰ ਪੋਟਿਆਂ ਨਾਲ ਸੰਤੂਰ ਵਾਂਗ ਵਜਾ ਕੇ ਲੈਅਕਾਰੀ ਦੇ ਬਿਖਮ ਭੇਦਾਂ ਨੂੰ ਵਿਦਵਾਨ ਸਰੋਤਿਆ ਸਾਹਮਣੇ ਰਖਿਆ ਜਿਸ ਨੂੰ ਸੁਣ ਸੁਣ ਕੇ ਉਹ ਗਦ ਗਦ ਹੋ ਗਏ।

ਸ਼ਾਮ ਤਕ ਸਿੰਘ ਬੰਧੂ ਕਾਰ ਰਾਹੀਂ ਬੰਬਈ ਤੋਂ ਔਰੰਗਾਬਾਦ ਪਹੁੰਚ ਗਏ ਸਨ। ਉਹ ਜਹਾਜ ਨਹੀਂ ਫੜ ਸਕੇ ਸਨ ਇਸ ਪਿੱਛੋਂ ਜਿਵੇਂ ਕਿਵੇਂ ਉਹ ਕਾਰ ਰਾਹੀਂ ਆਏ। ਰਾਹ ਵਿਚ ਉਹਨਾਂ ਦੀ ਗੱਡੀ ਕਈ ਵਾਰ ਖਰਾਬ ਵੀ ਹੋਈ ਪਰ ਪ੍ਰੋਗਰਾਮ ਦੇ ਵਕਤ ਤੱਕ ਉਹ ਪੁੱਜ ਚੁੱਕੇ ਸਨ। ਕੁਮਾਰ ਬੋਸ ਦੀ ਕਹਾਣੀ ਵੀ ਇਵੇਂ ਹੀ ਸੀ ਕਿ ਕਲ ਉਸ ਦੀ ਗੱਡੀ ਦਾ ਵੀ ਐਕਸੀਡੈਂਟ ਹੋ ਗਿਆ ਸੀ। ਉਸ ਸਰੀਰ ਨੂੰ ਲੱਗੀਆਂ ਖਰਾਸ਼ਾਂ ਦੱਸੀਆਂ।

**ਸਿੰਘ ਬੰਧੂ :**

ਸ: ਸੁਰਿੰਦਰ ਸਿੰਘ ਤੇ ਸ: ਤੇਜਪਾਲ ਸਿੰਘ ਦੋ ਭਰਾਵਾਂ ਦੀ ਜੋੜੀ ਸਾਰੇ ਸਿਖ ਜਗਤ ਵਿਚੋਂ ਸਿਰ ਕੱਢ ਖਿਆਲ ਗਾਇਕਾਂ ਦੀ ਜੋੜੀ ਹੈ ਜਿਸ ਨੇ ਭਾਰਤ ਭਰ ਦੀਆਂ ਸੰਗੀਤ ਕਾਨਫਰੰਸਾਂ ਅਤੇ ਰੇਡੀਓ ਸੰਗੀਤ ਸੰਮੇਲਨਾਂ ਤੇ ਨੈਸ਼ਨਲ ਪ੍ਰੋਗਰਾਮਾਂ ਵਿਚ ਹਿੱਸਾ ਲਿਆ ਹੈ। ਗਾਣ ਦੀ ਸਿਖਿਆ ਪਹਿਲਾਂ ਆਪਣੇ ਵੱਡੇ ਭਰਾ ਦਿੱਲੀ ਦੇ ਪ੍ਰਿੰਸੀਪਲ ਜੀ. ਐਸ. ਸਰਦਾਰ ਪਾਸੋਂ ਲਈ ਅਤੇ ਖਿਆਲ ਗਾਇਕੀ ਦੀ ਵਿਸ਼ੇਸ਼ ਤਾਲੀਮ ਸਵਰਗਵਾਸੀ ਉਸਤਾਦ ਅਮੀਰ ਖਾਂ ਸਾਹਿਬ ਪਾਸੋਂ ਲਈ।

ਇਹਨਾਂ ਨਾਲ ਤਬਲੇ ਤੇ ਸੰਗਤ ਸ੍ਰੀ ਕੁਮਾਰ ਬੋਸ ਨੇ ਕੀਤੀ ਅਤੇ ਹਰਮੋਨੀਅਮ ਮਹਿਮੂਦ ਧੌਲਪੁਰੀ ਨੇ ਵਜਾਇਆ। ਰਾਗ ਮਾਰੂ ਬਿਹਾਗ ਵਿਚ ਵਿਲੰਭਿਤ ਗਤ ਤਾਲ ਝੂਮਰਾ ਵਿਚ ਤੇ ਬੋਲ, "ਰਸੀਆ ਉਹ ਨਾ ਜਾਓ" ਅਤੇ ਦਰੁਤ ਗੱਤ ਤੀਨ ਤਾਲ ਵਿਚ ਨਿਬਧ ਸੀ ਜਿਸਦੇ ਬੋਲ ਸਨ, "ਸਭਣ ਬਣ ਲਾਗੀ ਰੇ" ਵਕਤ ਦਾ ਰਾਗ ਕਲਾਕਾਰਾਂ ਦੇ ਸੁਰੀਲੇ ਗਲੇ ਅਤੇ ਮਿਲਵੀ 'ਯੁਗਲ ਬੰਦੀ ਅਤੇ ਕੁਮਾਰ ਬੋਸ ਦੀ ਸੰਗਤ ਨੇ ਸਮਾਂ ਖਲਿਆਰ ਦਿੱਤਾ।

**ਕੁਮਾਰ ਬੋਸ :**

ਸਿੰਘ ਬੰਧੂਆਂ ਦੇ ਗਾਣੇ ਪਿੱਛੋਂ ਬਹੁਤ ਸਾਰੇ ਕਲਾਕਾਰਾਂ ਦੀ ਫ਼ਰਮਾਇਸ਼ ਤੇ ਕੁਮਾਰ ਬੋਸ ਦਾ ਤਬਲਾ ਵਾਦਨ ਹੋਇਆ। ਕੁਮਾਰ ਬੋਸ ਇਸ ਵੇਲੇ ਸੰਸਾਰ ਪ੍ਰਸਿੱਧੀ ਨੂੰ ਪ੍ਰਾਪਤ ਕਰ ਰਿਹਾ ਤਬਲਾ ਕਲਾਕਾਰ ਹੈ। ਐਸੇ ਨੌਜੁਆਨਾਂ 'ਚੋਂ ਹੈ ਜਿਨ੍ਹਾਂ ਦੀ ਪ੍ਰਸਿੱਧੀ ਭਾਰਤ ਤੋਂ ਬਾਹਰ ਵੀ ਪਹੁੰਚ ਗਈ ਹੈ। ਇਸ ਦਾ ਨਾਮ ਬਹੁਤ ਸੁਣਿਆ ਸੀ ਪਰ ਮਿਲਣ ਦਾ ਮੌਕਾ ਪਹਿਲੀ ਵਾਰ ਮਿਲਿਆ ਸੀ। ਇਸ ਬੰਗਾਲੀ ਕਲਾਕਾਰ ਦੇ ਪਿਤਾ ਅਤੇ ਗੁਰੂ ਸਵ: ਸ੍ਰੀ ਬਿਸਮਾਦ ਬੋਸ ਨੇ ਤਬਲੇ ਦੀ ਸਿਖਿਆ ਬਨਾਰਸ ਘਰਾਣੇ ਦੇ ਪ੍ਰਸਿੱਧ ਗੁਰੂ ਜਨ ਪੰਡਤ ਕੰਠੇ ਮਹਾਰਾਜ ਤੋਂ ਪ੍ਰਾਪਤ ਕੀਤੀ ਸੀ।

ਕੁਮਾਰ ਬੋਸ ਦੀ ਨਿਰਾਲੀ ਸ਼ੈਲੀ ਸੀ। ਡੱਗੀ ਦਾ ਪ੍ਰਯੋਗ ਕਮਾਲ ਦਾ ਸੀ। ਨਾਲ ਹਾਰਮੋਨੀਅਮ ਤੇ ਨਗਮਾ ਹਰੀ ਭਾਈ (ਹਰੀ ਸ਼ੰਕਰ ਰਾਇ) ਦੇ ਰਿਹਾ ਸੀ। ਇਸ ਦੇ ਤਬਲਾ ਵਾਦਨ ਦੇ ਅਸਰ ਦਾ ਅੰਦਾਜ਼ਾ ਲੋਕਾਂ ਦੇ ਹਾਵਾਂ ਭਾਵਾਂ ਤੋਂ ਸ਼ਿਦਤ ਨਾਲ ਹੋ ਰਿਹਾ ਸੀ।

**ਸ੍ਰੀ ਹਰੀ ਪ੍ਰਸਾਦਿ ਚੌਰਸੀਆ :**

ਪੰਡਤ ਹਰੀ ਪ੍ਰਸਾਦਿ ਚੌਰਸੀਆ ਦਾ ਨਾਮ ਸਾਜ਼ ਬੰਸਰੀ ਨਾਲ ਇਵੇਂ ਪਰਾਯਵਾਚੀ ਹੋ ਚੁੱਕਾ ਹੈ ਜਿਵੇਂ ਉਸਤਾਦ ਵਿਲਾਇਤ ਖਾਂ ਦਾ ਸਿਤਾਰ ਨਾਲ। ਇਨ੍ਹਾਂ ਬੰਸਰੀ ਤੇ ਰਾਗ ਦੁਰਗਾ ਵਿਚ ਆਲਾਪ ਜੋੜ ਝਾਲਾ ਅਤੇ ਰੂਪਕ ਤਾਲ ਵਿਚ ਗਤ ਵਜਾਈ। ਉਸ ਬਾਅਦ ਦੱਖਣੀ ਭਾਰਤੀ ਰਾਗ ਹੇਮਾਵਤੀ ਤਿੰਨ ਤਾਲ ਦੀ ਬੰਦਸ਼ ਵਿਚ ਸੁਣਾਇਆ ਅਤੇ ਅੰਤ ਵਿਚ ਪਹਾੜੀ ਧੁਨ।

ਚੌਰਸੀਆ ਜੀ ਨਾਲ ਤਬਲੇ ਤੇ ਸੰਗਤ ਹਰਮਨ ਪਿਆਰੇ ਕਲਾਕਾਰ ਜ਼ਾਕਰ ਹੁਸੈਨ ਹੀ ਕਰ ਰਹੇ ਸਨ।

ਚੌਰਸੀਆ ਜੀ ਨੇ ਤਿੰਨਾਂ ਹੀ ਰਾਗਾਂ ਵਿਚ ਮਨੋਵੇਗਾਂ ਦੇ ਵੱਖ-ਵੱਖ ਰਸਾਂ ਨੂੰ ਰੂਪਮਾਨ ਕੀਤਾ। ਬੰਸਰੀ ਫੂਕ ਨਾਲ ਵਜਾਉਣ ਵਾਲਾ ਸਾਜ਼ ਹੈ ਅਤੇ ਹਿਕ ਦਾ ਬਹੁਤ ਜ਼ੋਰ ਲਗਦਾ ਹੈ। ਪਰ ਚੌਰਸੀਆ ਅੱਜ ਕੱਲ ਦੇ ਕ੍ਰਿਸ਼ਨ ਘਨਈਆ ਹਨ ਅਤੇ ਸੰਸਾਰ ਦੇ ਵੱਖ-ਵੱਖ ਦੇਸ਼ਾਂ ਵਿਚ ਬੰਸਰੀ ਦੁਆਰਾ ਲੋਕਾਂ ਨੂੰ ਮੋਹਿਤ ਕਰ ਚੁਕੇ ਹਨ। ਸੁਰਾਂ ਦੀ ਸੁੱਚਤਾ, ਕਲਪਨਾ ਦਾ ਕਲਾਤਮਕ ਨਰੂਪਨ ਅਤੇ ਜ਼ਾਕਰ ਹੁਸੈਨ ਦਾ ਕਮਾਲ ਦੀ ਸਿਖਰੋਂ ਟਪਿਆ ਤਬਲਾ ਇਸ ਪ੍ਰੋਗਰਾਮ ਨੂੰ ਯਾਦਗਾਰੀ ਬਣਾ ਗਏ।

**੧੯ ਦਸੰਬਰ :**

ਅੱਜ ਅਸੀਂ ਇਕ ਵਿਸ਼ੇਸ਼ ਬੱਸ ਰਾਹੀਂ ਇਲੋਰਾ ਦੀਆਂ ਗੁਫਾਵਾਂ ਅਤੇ ਹੋਰ ਸਥਾਨ ਵੇਖਣ ਬਾਅਦ ਥੱਕੇ ਹੋਏ ਵਾਪਸ ਆਏ ਸਾਂ। ਪਰ ਸਤਿਗੁਰੂ ਜੀ ਵਲੋਂ ਹੁਕਮ ਹੋ ਗਿਆ ਕਿ ਦੋ ਦਿਨ ਪ੍ਰੋਗਰਾਮ ਲੇਟ ਸ਼ੁਰੂ ਹੋਇਆ ਹੈ ਇਸ ਦਾ ਮਾੜਾ ਅਸਰ ਪੈਂਦਾ ਹੈ। ਅੱਜ ਅਸੀਂ ਅੱਧਾ ਘੰਟਾ ਪਹਿਲਾਂ ਪਹੁੰਚਣਾ ਹੈ ਅਤੇ ਪ੍ਰੋਗਰਾਮ ਠੀਕ ਵਕਤ ੬ ੩੦ ਤੋਂ ਪਹਿਲਾਂ ਸ਼ੁਰੂ ਕਰ ਦੇਣਾ ਹੈ · ਫਲਸਰੂਪ ਅਸੀਂ ਕੋਈ ਤਿਆਰੀ ਨਾ ਕੀਤੀ। ਸਤਿਗੁਰੂ ਜੀ ਨੇ ਆਪਣੀ ਗੱਡੀ ਵਿਚ ਮੈਨੂੰ ਬੈਠਾਇਆ। ਨਾਲ ਇਕ ਹੋਰ ਗੱਡੀ ਲਈ। ਰਸਤੇ ਵਿਚੋਂ ਰਾਜਨ-ਸਾਜਨ ਮਿਸਰਾ ਕੁਮਾਰ ਬੋਸ ਅਤੇ ਹੋਰ ਕਲਾਕਾਰਾਂ ਨੂੰ ਲਿਆ ਅਤੇ ਠੀਕ ਛੇ ਵਜੇ ਮੰਡਪ ਵਿਚ ਪਹੁੰਚ ਗਏ।

ਪਹਿਲਾਂ ਨਾਮਧਾਰੀ ਵਿਦਿਆਰਥੀ ਕਲਾਕਾਰ ਕਿਰਨ-ਪਾਲ ਸਿੰਘ ਦਾ ਸੰਤੂਰ ਵਾਦਨ ਹੋਇਆ ਉਸ ਦੇ ਰਾਗ ਯਮਨ ਵਿਚ ਆਲਾਪ ਜੋੜ ਝਾਲਾ ਤੇ ਇਕ ਗੱਤ ਪੇਸ਼ ਕੀਤੀ। ਕਿਰਨਪਾਲ ਸਿੰਘ ਪੰਡਤ ਸ਼ਿਵ ਕੁਮਾਰ ਤੋਂ ਤਬਲਾ ਸਿਖ ਰਿਹਾ ਹੈ। ਇਸ ਨਾਲ ਤਬਲੇ ਤੇ ਸੰਗਤ ਸ: ਅਵਤਾਰ ਸਿੰਘ ਨੇ ਕੀਤੀ।

**ਮਿਸ਼ਰਾ ਬੰਧੂ —**

ਅਜੇ ਸਰੋਤੇ ਥੋੜੇ ਹੀ ਆਏ ਸਨ। ਇਸ ਖਿਆਲ ਨਾਲ ਕਿ ਪ੍ਰੋਗਰਾਮ ਦੇਰ ਨਾਲ ਹੀ ਸ਼ੁਰੂ ਹੋਵੇਗਾ। ਪਰ ਫਿਰ ਵੀ ਸੰਤੂਰ ਵਾਦਨ ਦੇ ਅੰਤ ਤਕ ਤਿੰਨ ਚੌਥਾਈ ਪੰਡਾਲ ਭਰ ਚੁੱਕਾ ਸੀ। ਰਾਜਨ-ਸਾਜਨ ਭਰਾਵਾਂ ਦੀ ਜੋੜੀ 'ਮਿਸ਼ਰਾ ਬੰਧੂ' ਦਾ ਅਜੇ ਏਡੀ ਜਲਦੀ ਗਾਣ ਵਾਸਤੇ ਮੂਡ ਨਹੀਂ ਸੀ ਬਣ ਰਿਹਾ। ਉਧਰੋਂ ਸਤਿਗੁਰੂ ਜੀ ਦਾ ਆਦੇਸ਼ ਸੀ ਕਿ ਪ੍ਰੋਗਰਾਮ ਲੇਟ ਬਿਲਕੁਲ ਨਹੀਂ ਕਰਨਾ। ਇਸ ਵਾਸਤੇ ਮਿਸਰਾ ਭਰਾਵਾਂ ਨੇ ਜਦੋਂ ਰਾਗ ਯਮਨ ਸ਼ੁਰੂ ਕੀਤਾ ਤਾਂ ਉਹ ਬਧੇ ਰੁਧੇ ਹੀ ਲੱਗੇ ਪਰ ਜਿਉਂ ਜਿਉਂ ਉਹ ਗਾਉ ਦੇ ਗਏ ਖੁਲਦੇ ਗਏ ਅਤੇ ਅੰਤ ਆਪਣੇ ਜਿਖਰ ਦੇ ਪ੍ਰਦਰਸ਼ਨ ਨੂੰ ਪਹੁੰਚੇ। ਇਸ ਸਮੇਂ ਲੋਕ ਵੀ ਸਾਰੇ ਆ ਚੁੱਕੇ ਸਨ। ਤਬਲੇ ਤੇ ਸੰਗਤ ਸ੍ਰੀ ਕੁਮਾਰ ਬੋਸ, ਸਰੰਗੀ ਤੇ ਸੁਲਤਾਨ ਖਾਂ ਅਤੇ ਹਰਮੋਨੀਅਮ ਤੇ ਸ੍ਰੀ ਧੋਲਪੁਰੀ ਕਰ ਰਹੇ ਸਨ।

ਬਨਾਰਸ ਦੇ ਸਵ: ਪੰਡਤ ਬੜੇ ਰਾਮਦਾਸ ਜੀ, ਆਪਣੇ ਪਿਤਾ ਹਨੂਮਾਣ ਮਿਸ਼ਰਾ ਅਤੇ ਚਾਚਾ ਜੀ ਪੰਡਤ ਗੋਪਾਲ ਮਿਸ਼ਰਾ ਜੀ ਤੋਂ ਸੰਗੀਤ ਸਿਖੇ ਹੋਏ ਮਿਸ਼ਰਾ ਬੰਧੂ ਅੱਜ ਭਾਰਤ ਵਿਚ ਬਹੁਤ ਚੜਦੀ ਜੋੜੀ ਹੈ ਖਿਆਲ ਗਾਇਕਾਂ ਦੀ ਅਤੇ ਸਤਿਗੁਰੂ ਜੀ ਦੇ ਬਹੁਤ ਪਿਆਰੇ ਕਲਾਕਾਰ ਹਨ। ਦੋਹਾਂ ਭਰਾਵਾਂ ਦੀ ਛੱਬ ਨਿਰਾਲੀ ਹੈ। ਇਕ ਦੇ ਸੁਰ ਛੱਡਣ ਤੋਂ ਪਹਿਲਾਂ ਦੂਸਰਾ ਪਕੜ ਲੈਂਦਾ। ਯਮਨ ਵਿਚ ਦੋ ਬੰਦਸ਼ਾਂ ਇਕ ਤਰਾਨਾ ਤੇ ਟੱਪਾ ਸੁਣਾ ਕੇ ਇਹਨਾਂ ਸੁਰ ਗਿਆਨ ਸੁਰ ਪਕੜ ਅਤੇ ਸੁਰ ਅਧਿਕਾਰ ਦਾ ਪ੍ਰਦਰਸ਼ਨ ਕੀਤਾ।

**ਸੁਖਵਿੰਦਰ ਸਿੰਘ —**

ਮਧਅੰਤਰ ਪਿਛੋਂ ਬਾਲ ਕਲਾਕਾਰ ਸੁਖਵਿੰਦਰ ਸਿੰਘ ਪਿੰਕੀ ਦਾ ਸੁਤੰਤਰ ਤਬਲਾ ਵਾਦਨ ਸੀ ਸੁਖਵਿੰਦਰ ਸਿੰਘ ਨੇ ਤਬਲੇ-ਪਖਾਵਜ ਦੀ ਮੁਢਲੀ ਸਿਖਿਆ ਸ੍ਰੀ ਭੈਣੀ ਸਾਹਿਬ ਵਿਖੇ ਭਾਈ ਨਿਹਾਲ ਸਿੰਘ ਜੀ ਪਾਸੋਂ ਲਈ ਅਤੇ ਅੱਜ ਕਲ ਬਨਾਰਸ ਰਹਿ ਕੇ ਕਿਸ਼ਨ ਮਹਾਰਾਜ ਪਾਸੋਂ ਵਿਸ਼ੇਸ਼ ਤਾਲੀਮ ਲੈ ਰਿਹਾ ਹੈ। ਇਸ ਸਮੇਂ ਮੰਚ ਤੇ ਕਿਸ਼ਨ ਮਹਾਰਾਜ ਵੀ ਪਧਾਰ ਚੁੱਕੇ ਸਨ। ਜਦੋਂ ਮੈਂ ਉਹਨਾਂ ਦਾ ਤੁਆਰਫ ਕਰਾਇਆ ਤਾਂ

ਸਰੋਤਿਆਂ ਨੇ ਤਾਲੀਆਂ ਵਜਾ ਕੇ ਹਾਰਦਿਕ ਅਭਿਨੰਦਨ ਕੀਤਾ। ਇਸ ਤੇ ਕਿਸ਼ਨ ਮਹਾਰਾਜ ਨੇ ਖੜੇ ਹੋ ਕੇ ਹੱਥ ਜੋੜ ਕੇ ਸਭ ਦਾ ਧੰਨਵਾਦ ਕੀਤਾ।

ਸੁਖਵਿੰਦਰ ਸਿੰਘ ਨੇ ਤਿੰਨ ਤਾਲ ਵਜਾਇਆ। ਹਾਰਮੋਨੀਅਮ ਤੇ ਨਗਮਾ ਇਨ੍ਹ ਦੇ ਵੱਡੇ ਭਰਾ ਸੁਖਦੇਵ ਸਿੰਘ ਨੇ ਦਿਤਾ। ਆਪਣੇ ਮਨੋਹਰ ਵਾਦਨ ਨਾਲ ਸਰੋਤਿਆਂ ਤੋਂ ਭਰਪੂਰ ਆਸ਼ੀਰਵਾਦ ਪ੍ਰਾਪਤ ਕੀਤੀ।

### ਉਸਤਾਦ ਵਲਾਇਤ ਖਾਂ :

ਸਿਤਾਰ ਅਤੇ ਵਲਾਇਤ ਖਾਂ ਦਾ ਨਾਮ ਆਪਸ ਵਿਚ ਇਕਮਿਕ ਹੋ ਚੁੱਕਾ ਹੈ। ਸਿਤਾਰ ਉਸਤਾਦ ਵਲਾਇਤ ਖਾਂ ਦੇ



ਪੰਡਤ ਕਿਸ਼ਨ ਮਹਾਰਾਜ ਸਰੋਤਿਆਂ ਦੇ ਭਰਪੂਰ ਸੁਆਗਤ ਦਾ ਧੰਨਵਾਦ ਕਰਦੇ ਹੋਏ।

ਹੱਥਾਂ ਵਿਚ ਨਗਮੇ ਬਖੇਰਦੀ ਹੈ। ਕਈ ਪੁਸ਼ਤਾਂ ਤੋਂ ਭਾਰਤ ਦੇ ਸੰਗੀਤ ਜਗਤ ਵਿਚ ਸੂਰਜ ਵਾਂਗ ਚਮਕ ਰਹੇ ਇਸ ਖਾਨਦਾਨ ਦੇ ਵਰਤਮਾਨ ਪ੍ਰਤੀਨਿਧ ਉਸਤਾਦ ਵਲਾਇਤ ਖਾਂ ਨੇ ਸਿਤਾਰ ਨੂੰ ਨਵੇਂ ਅਰਥ ਦਿੱਤੇ ਹਨ, ਨਵੀਂ ਹੀ ਸ਼ੈਲੀ ਪ੍ਰਦਾਨ ਕੀਤੀ ਹੈ ਅਤੇ ਨਵਾਂ ਅੰਦਾਜ ਦਿਤਾ ਹੈ। ਕੀ ਭਾਰਤ ਅਤੇ ਕੀ ਬਦੇਸ਼ ਜਿਥੇ ਵੀ ਉਸਤਾਦ ਸਾਹਿਬ ਗਏ ਹਨ। ਆਪਣੀ ਕਲਾ ਕੁਸ਼ਲਤਾ ਨਾਲ ਸਭ ਨੂੰ ਚਕ੍ਰਿਤ ਕੀਤਾ ਹੈ।

ਇਹਨਾਂ ਨਾਲ ਤਬਲੇ ਤੇ ਸੰਗਤ ਤਾਲ ਦੀ ਦੁਨੀਆ ਵਿਚ ਇਨਕਲਾਬ ਲਿਆਉਣ ਵਾਲੇ ਦੇਸ਼ ਵਿਦੇਸ਼ ਵਿਚ ਕਈ ਸਨਮਾਣ ਪ੍ਰਾਪਤ ਕਰਨ ਵਾਲੇ ਪੰਡਤ ਕਿਸ਼ਨ ਮਹਾਰਾਜ ਕਰ ਰਹੇ ਸਨ।

ਉਸਤਾਦ ਵਲਾਇਤ ਖਾਂ ਨੇ 'ਏਕ ਪ੍ਰਕਾਰ ਕਾ ਕਾਨਹੜਾ' ਵਜਾਇਆ। ਬਾਅਦ ਵਿਚ ਭੈਰਵੀ ਤੇ ਰਾਗ ਮਾਲਾ ਪੇਸ਼ ਕੀਤੀ।

ਉਸਤਾਦ ਵਲਾਇਤ ਖਾਂ ਸਾਹਿਬ ਦੇ ਜਾਦੂ ਨੇ ਸਭ ਨੂੰ ਕੀਲਿਆ ਹੋਇਆ ਸੀ, ਸਭ ਸਾਹ ਰੁਕੇ ਪਏ ਸਨ ਅਤੇ ਸਭ ਦੀਵਾਨੇ ਹੋਏ ਪਏ ਸਨ। ਵਲਾਇਤ ਖਾਂ ਦਾ ਅੱਜ ਦਾ ਪ੍ਰਦਰਸ਼ਨ ਅਤਿ ਕੋਮਲ ਪ੍ਰਕਾਰ ਦਾ ਸੀ। ਪੰ: ਕਿਸ਼ਨ ਮਹਾਰਾਜ ਜਿਨ੍ਹਾਂ ਦਾ ਤਬਲਾ ਲੈਅਕਾਰੀ ਅਤੇ ਜ਼ੋਰਦਾਰ ਵਾਦਨ ਵਿਚ ਆਪਣਾ ਸਾਨੀ ਨਹੀਂ ਰਖਦਾ ਅਜ ਖਾਂ ਸਾਹਿਬ ਨਾਲ ਅਤਿ ਤੋਂ ਅਤਿ ਕੋਮਲਤਾ ਨਾਲ ਤਬਲਾ ਵਜਾ ਰਹੇ ਸਨ ਸਰੋਤੇ ਅੱਖਾਂ ਮੁੰਦ ਕੇ ਸੁਆਦ ਲੈਂਦੇ ਰਹੇ।

"ਏਕ ਪ੍ਰਕਾਰ ਕਾ ਕਾਨਹੜਾ" ਤੇ ਕਈ ਸੰਗੀਤ ਆਲੋਚਕਾਂ ਦਾ ਕਿੰਤੂ ਜ਼ਰੂਰ ਸੀ ਪਰ ਪ੍ਰੋਗਰਾਮ ਦੇ ਜਾਦੂਈ ਅਸਰ ਤੋਂ ਕੋਈ ਵੀ ਮੁਣਕਰ ਨਹੀਂ ਸੀ।

ਰਾਗ ਮਾਲਾ ਵਿਚ ਤਾਂ ਇਕੋ ਬੰਦਸ਼ ਤੇ ਹੀ ਵੱਖ-ਵੱਖ ਰਾਗ ਵਜਾ ਕੇ ਉਸਤਾਦ ਜੀ ਨੇ ਅਪਣੀ ਕਲਾ ਦਾ ਲੋਹਾ ਮੰਨਵਾ ਲਿਆ ਸੀ।

੧੯—੧੨ - ੮੦

### ਸੁਖਦੇਵ ਸਿੰਘ —ਸੁਖਵਿੰਦਰ ਸਿੰਘ :

ਨਾਮਧਾਰੀ ਸੰਗੀਤ ਕੇਂਦਰ ਜਲੰਧਰ ਦੇ ਬਨਾਰਸ ਵਿਚ ਰਹਿ ਕੇ ਪੰਡਤ ਕਿਸ਼ਨ ਮਹਾਰਾਜ ਪਾਸੋਂ ਸੰਗੀਤ ਸਿਖ ਰਹੇ ਵਿਦਿਆਰਥੀਆਂ ਦੀ ਤਬਲੇ ਤੇ ਯੁਗਲਬੰਦੀ ਸੀ। ਤਿੰਨ ਤਾਲ ਵਿਚ ਵੱਖ-ਵੱਖ ਰੂਪਾਂ, ਟੁਕੜਿਆਂ ਤਿਹਾਈਆਂ ਦਾ ਅਤੀ ਸੋਹਣਾ ਅਤੇ ਪ੍ਰਭਾਵਸ਼ਾਲੀ ਪ੍ਰਦਰਸ਼ਨ ਸੀ।

### ਬਲਜੀਤ ਸਿੰਘ :

ਬਹੁ ਪਖੀ ਵਿਦਿਆਰਥੀ ਕਲਾਕਾਰ ਬਲਜੀਤ ਸਿੰਘ ਨੇ ਤਾਰ ਸ਼ਹਿਨਾਈ ਤੇ ਰਾਗ ਯਮਨ ਪੇਸ਼ ਕੀਤਾ। ਤਬਲੇ ਤੇ ਸੰਗਤ ਸ: ਅਵਤਾਰ ਸਿੰਘ ਜੀ ਨੇ ਕੀਤੀ। ਬਲਜੀਤ ਦੀ ਤਾਰ ਸ਼ਹਿਨਾਈ ਤੋਂ ਇਸ ਦੇ ਵੱਡਾ ਕਲਾਕਾਰ ਬਣਨ ਦੀਆਂ ਬਹੁਤ ਸੰਭਾਵਨਾਵਾਂ ਉਜਾਗਰ ਹੁੰਦੀਆਂ ਹਨ।

**ਪੰਡਤ ਗੋਪਾਲ ਕ੍ਰਿਸ਼ਨ—**

ਵਚਿੱਤਰ ਵੀਨਾ ਸਾਜ਼ ਦਾ ਅੱਜ ਕਲ ਅਭਾਵ ਹੋ ਰਿਹਾ ਹੈ। ਮੁਸ਼ਕਲ ਸਾਜ਼ ਹੈ ਪਰ ਪੁਰਾਤਨ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਹ ਸਾਜ਼ ਬਹੁਤ ਪਸੰਦ ਸੀ। ਇਸ ਸਾਜ਼ ਦੇ ਮੌਜੂਦਾ ਅਧਿਕਾਰੀ ਪੰਡਤ ਗੋਪਾਲ ਕ੍ਰਿਸ਼ਨ ਹਨ ਜੋ ਕਿ ਦੇਸ਼ ਵਿਦੇਸ਼ ਦੀਆਂ ਪ੍ਰਮੁਖ ਸੰਗੀਤ ਕਾਨਫਰੰਸਾਂ 'ਚ ਭਾਗ ਲੈ ਚੁੱਕੇ ਹਨ।

ਪੰਡਤ ਗੋਪਾਲ ਕ੍ਰਿਸ਼ਨ ਨੇ ਪਹਿਲਾਂ ਪੂਰੀਆ ਕਲਿਆਣ ਅਤੇ ਮਿਸਰ ਕਾਫੀ ਰਾਗ ਪੇਸ਼ ਕੀਤੇ ਅਤੇ ਆਪਣੇ ਵਚਿੱਤਰ ਵਾਦਨ ਨਾਲ ਵਚਿੱਤਰ ਵਾਤਾਵਰਣ ਸਿਰਜ ਦਿਤਾ।

**ਪੰਡਤ ਰਮਾਂ ਕਾਂਤ—**

ਇਹਨਾਂ ਦੀ ਤਬਲੇ ਤੇ ਸੰਗਤ ਪੰਜਾਬ ਦੇ ਉਸਤਾਦ ਕਲਾਕਾਰ ਪੰਡਤ ਰਮਾਂ ਕਾਂਤ (ਜਲੰਧਰ) ਨੇ ਕੀਤੀ। ਪੰਡਤ ਜੀ ਦਾ ਤਬਲਾ ਬਾਰ-ਬਾਰ ਸਰੋਤਿਆਂ ਤੋਂ ਦਾਦ ਪ੍ਰਾਪਤ ਕਰਦਾ ਰਿਹਾ।

ਇਸ ਤਰ੍ਹਾਂ ਜਲੰਧਰ ਦੇ ਇਸ ਕਲਾਕਾਰ ਨੇ ਮਹਾਂਰਾਸ਼ਟਰ ਵਿਚ ਪੰਜਾਬੀ ਤਬਲੇ ਦਾ ਨਾਮ ਉੱਚਾ ਕੀਤਾ।

**ਮਲਕਾਰੁਜਨ ਮਨਸੂਰ—**

ਅੰਤ ਤੇ ਬਜ਼ੁਰਗ ਗਾਇਕ ਕਲਾਕਾਰ ਮਲਕਾਰੁਜਨ ਮਨਸੂਰ ਦਾ ਗਾਇਨ ਹੋਇਆ। ਇਹਨਾਂ ਨੇ ਦੋ ਰਾਗ ਗਾਏ। ਰਾਗ ਨੱਟ ਤਿੰਨ ਤਾਲ ਵਿਚ ਅਤੇ ਨਾਇਕੀ ਕਾਨੜਾ ਰੂਪਕ ਤਾਲ ਵਿਚ। ਤਬਲੇ ਤੇ ਸੰਗਤ ਬੰਬਈ ਤੋਂ ਆਏ ਨੌਜੁਆਨ ਕਲਾਕਾਰ ਸ੍ਰੀ ਬਾਲਮੀਕ ਢਾਂਡੇ ਨੇ ਕੀਤੀ।

ਮਨਸੂਰ ਸਾਹਿਬ ਅੱਸੀ ਸਾਲਾਂ ਤੋਂ ਉੱਪਰ ਦੇ ਬਜ਼ੁਰਗ ਹਨ। ਕਰਨਾਟਕ ਨਿਵਾਸੀ ਇਹ ਕਲਾਕਾਰ ਅਤਿ ਦਰਜੇ ਦੇ ਨਿਰਮਾਨ ਹਨ। ਹਵਾਈ ਜਹਾਜ਼ ਤੋਂ ਜਦੋਂ ਅਸੀਂ ਲੈਣ ਗਏ ਤਾਂ ਮੇਰੀਆਂ ਅੱਖੀਆਂ ਕਿਸੇ ਜਚਦੇ ਦਿਸਦੇ ਵਿਅਕਤੀ ਦੀ ਭਾਲ ਵਿਚ ਸਨ। ਪਰ ਜਦੋਂ ਮਨਸੂਰ ਸਾਹਿਬ ਨਾਲ ਤੁਆਰਫ ਕਰਾਇਆ ਗਿਆ ਤਾਂ ਹੈਰਾਨ ਰਹਿ ਗਿਆ। ਇਕ ਧੋਤੀ ਤੇ ਚਪਲਾਂ ਪਾਈ ਹੱਥ ਵਿਚ ਕਰਮੰਡਲ ਅਤੇ ਛਤਰੀ ਫੜੀ ਇਕ ਸਾਧਾਰਣ ਜਿਹਾ ਪੰਡਤ ਦਿਸ ਰਿਹਾ ਵਿਅਕਤੀ ਹੀ ਅਸਲ ਵਿਚ ਪੰਡਤ ਮਲਕਾਰੁਜਣ ਮਨਸੂਰ ਸੀ।

ਸ਼ਕਲ ਸੂਰਤ ਵਿਚ ਹੋਰ ਤਰ੍ਹਾਂ ਦਿਸਣ ਵਾਲੇ ਇਹ ਕਰਨਾਟਕ ਦੇ ਕਲਾਕਾਰ ਭਾਰਤੀ ਪਧਤੀ ਦੇ ਗਾਇਣ ਵਿਚ ਬਹੁਤ ਪ੍ਰਸਿੱਧ ਹਨ। ਅੱਸੀ ਸਾਲ ਤੋਂ ਉੱਪਰ ਉਮਰ ਹੈ ... ਸੁਰ ਬਹੁਤ ਉੱਚਾ ਰਖਦੇ ਹਨ ਅਤੇ ਆਵਾਜ਼ ਬਹੁਤ ਵਧੀ... ਹੈ ਜ਼ੋਰਦਾਰ ਗਾਇਕੀ ਇਹਨਾਂ ਦਾ ਵਿਸ਼ੇਸ਼ ਗੁਣ ਹੈ।

ਤਬਲੇ ਤੇ ਸੰਗਤ ਕਰ ਰਹੇ ਬਾਲਮੀਕ ਢਾਂਡੇ ... ਵੀ ਆਪਣੀ ਵਿਲਖਣ ਸ਼ੈਲੀ ਹੈ। ਚੌੜੇ ਮੂੰਹ ਦੇ ਪੁੜੇ ਉ... ਬਹੁਤ ਭਰ ਕੇ ਠੇਕਾ ਲਾ ਰਹੇ ਸਨ। ਪਰ ਢਾਂਡੇ ਦੇ ਠੇਕ... ਲਾਉਣ ਵਿਚ ਹੀ ਇਕ ਅਨੂਠਾ ਰਸ ਸੀ। ਅੰਤ ਉੱਤੇ ਜਦ... ਭਜਨ ਗਾਇਆ ਗਿਆ ਤਾਂ ਬਾਲਮੀਕ ਢਾਂਡੇ ਨੇ ਇਕ ਅ... ਵਾਰ ਦੁਗਣ ਵਜਾਈ। ਪਰ ਇਸ ਕਲਾਕਾਰ ਦੀ ਸੰਖੇਪਤ... ਅਤੇ ਸਾਦਗੀ ਵਿਚ ਹੀ ਬਹੁਤ ਵਿਸਥਾਰ ਛੁਪਿਆ ਹੋਇਆ ਸੀ।



ਪੰਡਤ ਮਲਕਾਰੁਜਨ ਮਨਸੂਰ

**ਸਨਿਚਰਵਾਰ ੨੦ ਦਸੰਬਰ**

ਅੱਜ ਦੇ ਪ੍ਰੋਗਰਾਮ ਦੀ ਸ਼ੁਰੂਆਤ ਸ੍ਰੀ ਨਾਥ ਨੇਰਲਕਰ ਦਾ ਗਾਣੇ ਨਾਲ ਹੋਈ। ਨਾਥ ਨੇਰਲਕਰ ਬਾਰੇ ਅਗੇ ਦਸਿਆ ਜਾ ਚੁਕਾ ਹੈ ਕਿ ਉਹ ਔਰੰਗਾਬਾਦ ਦੇ ਪਰਮੁਖ ਸੰਗੀਤ ਸਿਖਸ਼ਕ ਹਨ। ਨਾਥ ਜੀ ਨੇ ਚਾਰ ਰਚਨਾਵਾਂ ਸੁਣਾਈਆਂ। ਪਹਿਲੀ ਰਾਗ ਪੂਰੀਆਂ ਕਲਿਆਣ ਵਿਚ ਦੂਸਰੀ



ਪੰਡਤ ਸ਼ਿਵ ਕੁਮਾਰ ਸ਼ਰਮਾ ਦੁਆਰਾ ਸੰਤੂਰ ਵਾਦਨ । ਤਬਲੇ ਤੇ ਸ੍ਰੀ ਸ਼ਫਾਤ ਹੁਸੈਨ ਖਾਨ ।



ਪ੍ਰਸਿਧ ਬੰਸਰੀ ਵਾਦਕ ਪੰਡਤ ਹਰੀ ਪ੍ਰਸਾਦਿ ਚੌਰੱਸੀਆ ਸਤਿਗੁਰੂ ਜੀ ਨਾਲ ਭੇਟ ਵਾਰਤਾ ਕਰਦੇ ਹੋਏ ।



ਸ੍ਰੀ ਬਾਲਮੀਕ ਦਾਂਡੇ, ਨਵੇਕਲਾ ਤਬਲਾ ਵਾਦਕ, ਸਤਿਗੁਰੂ ਜੀ ਨੂੰ ਪ੍ਰਨਾਮ ਕਰਦੇ ਹੋਏ ।

ਔਰੰਗਾਬਾਦ ਨਗਰ ਪ੍ਰੀਸ਼ਦ, ਮਰਾਠਵਾੜਾ ਸੰਗੀਤ ਪ੍ਰੀਸ਼ਦ ਅਤੇ ਸ੍ਰੋਤਿਆਂ ਵਲੋਂ ਸਤਿਗੁਰੂ ਜੀ, ਸ੍ਰੀ ਮਹਾਰਾਜ ਬੀਰ ਸਿੰਘ ਜੀ ਅਤੇ ਸ: ਹਰਭਜਨ ਸਿੰਘ ਜੀ ਦਾ ਅਭਿਨੰਦਨ ਕੀਤਾ ਗਿਆ ।





ਉਪਰ : ਨਗਰ ਪ੍ਰੀਸ਼ਦ ਦੇ ਪ੍ਰਧਾਨ ਤੋਂ ਬਾਅਦ ਸੰਗੀਤ ਪ੍ਰੀਸ਼ਦ ਵਲੋਂ ਸ੍ਰੀ ਕੇ. ਐਲ. ਨਾਦਪੁਰਕਰ ਸਤਿਗੁਰੂ ਜੀ ਨੂੰ ਪੁਸ਼ਪ ਮਾਲਾ ਭੇਟ ਕਰ ਰਹੇ ਹਨ ।

ਖਬੇ : ਨਗਰ ਪ੍ਰੀਸ਼ਦ ਪ੍ਰਧਾਨ ਅਲੱਖ ਖਾਨ ਮਹਾਰਾਜ ਜੀ ਤੋਂ ਬਾਅਦ ਸ: ਹਰਭਜਨ ਸਿੰਘ ਜੀ ਦਾ ਅਭਿਨੰਦਨ ਕਰਦੇ ਹੋਏ ।

ਸ੍ਰੋਤਿਆਂ ਵਲੋਂ ਦੈਨਿਕ ਮਰਾਠਵਾੜਾ ਦੇ ਸੰਪਾਦਕ ਸ੍ਰੀ ਭਾਲੇ ਰਾਓ ਸਤਿਗੁਰੂ ਜੀ ਦਾ ਧਨਵਾਦ ਕਰਦੇ ਹੋਏ ।





ਸਰਸਵਤੀ ਭਵਨ ਸੰਸਥਾਨ ਔਰੰਗਾਬਾਦ। ਇਥੇ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦਾ ਸੁਆਗਤ ਕੀਤਾ ਗਿਆ। ਇਸ ਸਮੇਂ ਦੀ ਇਕ ਤਸਵੀਰ। ਪਿਛੇ ਸੰਸਥਾਨ ਦੀ ਆਪਣੀ ਇਮਾਰਤ ਹੈ।



ਸਰਸਵਤੀ ਭਵਨ ਸੰਸਥਾਨ ਦੇ ਪ੍ਰਧਾਨ ਸ੍ਰੀ ਗੋਵਿੰਦ ਭ੍ਰਾਈ ਸਰਾਫ ਆਪਣੇ ਸੰਸਥਾਨ ਵਿਖੇ ਇਕ ਵਿਸ਼ੇਸ਼ ਸਮਾਰੋਹ ਵਿਚ ਸਤਿਗੁਰੂ ਜੀ ਦਾ ਸੁਆਗਤ ਕਰਦੇ ਹੋਏ।



ਇਸੇ ਸਮੇਂ ਹੀ ਸਤਿਗੁਰੂ ਜੀ ਦੇ ਸੁਆਗਤ ਵਿਚ ਸੰਸਥਾਨ ਵਲੋਂ ਸੰਗੀਤ ਦਾ ਇਕ ਸੰਖੇਪ ਜਿਹਾ ਪ੍ਰੋਗਰਾਮ ਵੀ ਹੋਇਆ। ਤਸਵੀਰ ਵਿਚ ਸੰਸਥਾ ਦੇ ਮੈਂਬਰ ਅਤੇ ਵਿਦਿਆਰਥੀ ਵੀ ਦਿਖਾਈ ਦੇ ਰਹੇ ਹਨ।

ਸ੍ਰੀ ਨਾਥ ਨੇਰਲਕਰ ਦੇ ਨਿਵਾਸ ਸਥਾਨ ਵਿਖੇ ਸਤਿਗੁਰੂ ਜੀ ਦਾ ਸ਼ਰਧਾ ਪੂਰਬਕ ਸਨਮਾਨ ਕੀਤਾ ਗਿਆ। ਇਸੇ ਸਮੇਂ ਦੀ ਇਕ ਤਸਵੀਰ। (ਖਬੇ ਤੋਂ ਸਜੇ) ਨਾਥ ਨੇਲਰਕਰ, ਸੰਤ ਮਹਿੰਦਰ ਸਿੰਘ ਪੂਰਬਾ, ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ, ਸੇਠ ਸੁਰਿੰਦਰ ਸਿੰਘ ਮਨਚੰਦਾ ਅਤੇ ਸ: ਹਰਭਜਨ ਸਿੰਘ






ਪ੍ਰਸਿਧ ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ ਦੇ ਸ਼ਾਗਿਰਦ ਕਿਰਨਪਾਲ ਸਿੰਘ ਦੁਆਰਾ ਸੰਤੂਰ ਵਾਦਨ। ਤਬਲੇ ਤੇ ਹਨ ਸ: ਅਵਤਾਰ ਸਿੰਘ।

ਸ੍ਰੋਤਿਆਂ ਦਾ ਇਕ ਵਰਗ। ਖਬੇ ਤੋਂ ਸ: ਮਹਿੰਦਰ ਸਿੰਘ, ਸ੍ਰੀ ਮੋਹਨ ਨਾਦਕਰਨੀ(ਟਾਈਮਜ਼ ਆਫ ਇੰਡੀਆ) ਅਤੇ ਗੁਰਦੇਵ ਸਿੰਘ।



ਹੰਸ ਧੁਨੀ ਵਿਚ (ਸਭ ਮਿਲ ਗਾਵਹੁ ਬਜਾਵਹੁ) ਤੀਸਰੀ ਇਕ ਸ਼ਬਦ 'ਸਾਧੋ ਗੋਬਿੰਦ ਕੇ ਗੁਣ ਗਾਵਹੁ' ਅਤੇ ਅੰਤ ਵਿਚ ਇਕ ਮਰਾਠੀ ਭਜਣ। ਤਬਲੇ ਤੇ ਸ੍ਰੀ ਬਾਲਮੀਕ ਢਾਡੇ ਸਾਰੰਗੀ ਤੇ ਸ੍ਰੀ ਮਹਿਮੂਦ ਖਾਂ ਸਫਲ ਸੰਗਤ ਕਰ ਰਹੇ ਸਨ। ਰਜ ਕੇ ਕਲਾਕਾਰ ਨੇ ਗਾਇਆ ਅਤੇ ਭਰਪੂਰ ਦਾਦ ਪ੍ਰਾਪਤ ਕੀਤੀ। ਨਾਥ ਜੀ ਦੀ ਆਵਾਜ਼ ਗੰਭੀਰ ਅਤੇ ਸੁਰ ਪਰਪੱਕ ਸੀ।

## ਨਾਮਧਾਰੀ ਵਿਦਿਆਰਥੀ

ਸ੍ਰੀ ਨਾਥ ਨੇਰਲਕਰ ਤੋਂ ਬਾਅਦ, ਕਾਕਾ ਬਲਜੀਤ ਸਿੰਘ ਨੇ ਰਾਗ ਰਾਗੇਸ਼ਵਰੀ ਵਿਚ ਗਾਇਣ ਪੇਸ਼ ਕੀਤਾ ਅਤੇ ਉਸ ਬਾਅਦ ਚਾਰ ਸੰਗੀਤ ਵਿਦਿਆਰਥੀਆਂ ਬਲਜੀਤ ਸਿੰਘ, ਸੁਖਦੇਵ ਸਿੰਘ, ਮੋਹਨ ਸਿੰਘ ਅਤੇ ਸੁਖਵਿੰਦਰ ਸਿੰਘ ਨੇ ਰਾਗ ਯਮਨ ਵਿਚ ਪੌਣੇ ਪੰਦਰਾਂ ਮਾਤਰਾ ਦੀ ਮਸ਼ਹੂਰ ਬੰਦਸ਼ ਗੁਰੂ ਗੋਬਿੰਦ ਸਿੰਘ ਰਚਿਤ 'ਕਰੁਣਾ ਨਿਧਾਨ ਬੇਦ'—ਕਬਿਤ ਗਾ ਕੇ ਸੁਣਾਇਆ। ਸੁਖਵਿੰਦਰ ਸਿੰਘ ਵਲੋਂ ਤਬਲੇ ਤੇ ਵਜਾਇਆ ਜਾ ਰਿਹਾ ਪਖਾਵਜ ਅਤੇ ਬਾਲ ਕਲਾਕਾਰਾਂ ਦੁਆਰਾ ਬਿਖਮ ਤਾਲ ਜਿਸ ਵਿਚ ਸਵਾਈ ਮਾਤਰਾ ਪਹਿਲਾਂ ਹੀ ਯਕਦਮ ਸਮ ਡਿਗ ਪੈਂਦਾ ਹੈ ਸਭ ਕੁਝ ਚਕ੍ਰਿਤ ਕਰ ਰਿਹਾ ਸੀ। ਇਹ ਬੰਦਸ਼ ਸਤਿਗੁਰੂ ਜੀ ਦੀ ਆਪਣੀ ਬਣਾਈ ਹੈ ਅਤੇ ਤਾਨਾਂ ਤਿਹਾਈਆਂ ਨਾਲ ਸੁਸਜਤ ਹੈ। ਨਿਧਾਨ ਬੇਦ ਨੂੰ ਬਾਰ ਬਾਰ ਵੱਖ ਵੱਖ ਗਿਣਤੀਆਂ ਇਕ ਦੋ ਤਿੰਨ ਚਾਰ ਵਾਰ ਆਖ ਕੇ ਸਮ ਤੇ ਆਉਣਾ ਸੰਗੀਤ ਪਰਬੀਨਤਾ ਦਾ ਸਿਖਰ ਹੈ। ਇਹ ਗੱਲ ਬਚਿਆਂ ਨੇ ਸਾਕਾਰ ਕੀਤੀ।

## ਪੰਡਤ ਸ਼ਿਵ ਕੁਮਾਰ ਸ਼ਰਮਾ

ਪੰਡਤ ਸ਼ਿਵ ਕੁਮਾਰ ਸ਼ਰਮਾ ਇਸ ਵੇਲੇ ਇਕੋ ਇਕ ਕਲਾਕਾਰ ਹਨ ਜਿਨ੍ਹਾਂ ਨੇ ਸੌ ਤਾਰਾਂ ਵਾਲੇ ਕਸ਼ਮੀਰੀ ਸਾਜ਼ "ਸੰਤੂਰ" ਦੇ ਵਾਦਨ ਵਿਚ ਅੰਤਰਰਾਸ਼ਟਰੀ ਪ੍ਰਸਿਧੀ ਪ੍ਰਾਪਤ ਕੀਤੀ ਹੈ। ਜੰਮੂ ਦੇ ਇਸ ਨੌਜੁਆਨ ਦੀ ਜਿੰਨੀ ਦਿਖ ਖ਼ੂਬਸੂਰਤ ਉਹਨਾਂ ਹੀ ਸੁਭਾਅ ਅਤੇ ਕਲਾਕਾਰੀ ਖਲੂਸ ਪੂਰਨ ਹੈ। ਇਹਨਾਂ ਦੇ ਸੰਤੂਰ ਵਾਦਨ ਨਾਲ ਇਵੇਂ ਰੰਗ ਬੱਝਦਾ ਹੈ ਜਿਵੇਂ ਨਿਮੀਂ ਨਿਮੀਂ ਤਰੇਲ ਦੀ ਫੁਹਾਰ ਪੈਂਦੀ ਹੋਵੇ ਤੇ ਵਾਤਾਵਰਨ ਖਿੜਿਆ ਹੋਵੇ।

ਸ਼ਿਵ ਕੁਮਾਰ ਜੀ ਨੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਉਪਰੰਤ ਸੰਤੂਰ ਤੇ ਆਪਣੀ ਲਕੜੀ ਦੀਆਂ ਕਲਮਾਂ ਨਾਲ ਕੁਝ ਟੁਣਕਾਰਾ ਪੈਦਾ ਕਰਨ ਬਾਅਦ ਲੋਕਾਂ ਨੂੰ ਸੰਬੋਧਣ ਕਰਦੇ ਹੋਏ ਕੁਝ ਸ਼ਬਦ ਇਵੇਂ ਕਹੇ।

"ਸਤਿਗੁਰੂ ਜੀ ਦੀ ਸੰਗੀਤ ਬਾਰੇ ਬਹੁਤ ਘਾਲਣਾ ਹੈ। ਸਾਰੇ ਮਹਾਂਰਾਸ਼ਟਰ ਵਿਚ ਹੀ ਸੰਗੀਤ ਦਾ ਬਹੁਤ ਪਰਚਾਰ ਹੈ। ਪਰ ਸਤਿਗੁਰੂ ਜੀ ਦਾ ਸੰਗੀਤ ਬਾਰੇ ਕਮਰਸ਼ੀਅਲ ਐਂਗਲ (ਵਪਾਰਕ ਕੋਣ) ਨਹੀਂ। ਦੇਸ਼, ਜਨਤਾ ਅਤੇ ਕਲਾਕਾਰ ਇਹਨਾਂ ਦੇ ਸੰਗੀਤ ਖੇਤਰ ਵਿਚ ਯੋਗਦਾਨ ਵਾਸਤੇ ਆਭਾਰੀ ਰਹਿਣਗੇ। ਇਹਨਾਂ ਦੇ ਬੈਠੇ ਰਹਿਣ ਨਾਲ ਅਲੱਗ ਤਰ੍ਹਾਂ ਦਾ ਸਮਾਂ ਬਣਦਾ ਹੈ ਅਤੇ ਅਲੱਗ ਕਿਸਮ ਦਾ ਸੰਗੀਤ ਵਜਦਾ ਹੈ"—

ਸ਼ਿਵ ਕੁਮਾਰ ਜੀ ਨੇ ਪਹਿਲਾਂ ਰਾਗ ਜੋਗ ਪੇਸ਼ ਕੀਤਾ ਅਤੇ ਬਾਅਦ ਵਿਚ ਮਿਸ਼ਰ ਖਮਾਜ ਪੇਸ਼ ਕੀਤਾ। ਤਬਲੇ ਤੇ ਦਿਲੀ ਦੇ ਕਲਾਕਾਰ ਸ੍ਰੀ ਸ਼ਫਾਤ ਖਾਂ ਕਰ ਰਹੇ ਸਨ। ਸ਼ਫਾਤ ਦਾ ਆਪਣਾ ਇਕ ਅੰਦਾਜ਼ ਹੈ। ਇਕ ਅਨੂਠਾ ਰੱਸ।

## ੨੧ ਦਸੰਬਰ ੧੯੮੦ ਆਖਰੀ ਦਿਨ

ਅੱਜ ਸੰਮੇਲਨ ਦਾ ਆਖਰੀ ਦਿਨ ਸੀ ਅਤੇ ਨਾਲ ਹੀ ਬਹੁਤ ਰੁਝੇਵਿਆਂ ਭਰਿਆਂ ਦਿਨ।

ਸ: ਹਰਭਜਨ ਸਿੰਘ ਹੋਰਾਂ ਦੇ ਘਰ ਅਖੰਡ ਪਾਠ ਦਾ ਭੋਗ ਅਤੇ ਹੋਰ ਸਮਾਗਮ ਸੀ।

## ਆਸਾ ਦੀ ਵਾਰ ਤੇ ਹੱਲੇ ਦੇ ਦੀਵਾਨ

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਉਹਨਾਂ ਦੀ ਕੋਠੀ ਦੇ ਸਾਹਮਣੇ ਇਕ ਪਾਰਕ ਵਿਚ ਸੁੰਦਰ ਬਣੇ ਪੰਡਾਲ ਵਿਚ ਹੋਇਆ। ਇਹ ਕੀਰਤਨ ਰਾਗੀਆਂ ਅਤੇ ਵਾਰੇ ਵਾਲੇ ਜਥੇ ਵਲੋਂ ਸਮਿਲਤ ਸੀ। ਸੰਤ ਦਲੀਪ ਸਿੰਘ, ਸੰਤ ਨਗਰ, ਜਥੇਦਾਰ ਗਿਆਨ ਸਿੰਘ ਵੀਰੋਕੇ, ਜਥੇਦਾਰ ਦਾਨ ਸਿੰਘ, ਸੰਤ ਗੁਰਮੁਖ ਸਿੰਘ ਢੋਲਕ ਵਾਲੇ ਅਤੇ ਜਥੇ ਨੇ ਵਾਹਵਾ ਰੰਗ ਬੰਨਿਆਂ।

ਆਸਾ ਦੀ ਵਾਰ ਬਾਅਦ ਕੁਝ ਸਥਾਨਕ ਕਲਾਕਾਰਾਂ ਨੇ ਆ ਆਪਣੀ ਅਕੀਦਤ ਪੇਸ਼ ਕੀਤੀ। ਪਹਿਲਾਂ ਸ੍ਰੀ ਰਾਜ ਕਾਲਾ ਨੇ ਮੀਰਾ ਬਾਈ ਦਾ ਇਕ ਭਜਣ ਅਤੇ ਫਿਰ ਗੁਰਬਾਣੀ ਦਾ ਇਕ ਸ਼ਬਦ 'ਮੇਰਾ ਸੁੰਦਰ ਕਹੁ ਮਿਲੈ ਕਿਤ ਗਲੀ"

ਉਪਰੰਤ ਜਲ ਤਰੰਗ ਦੀ ਇਕ ਮਦ ਪੇਸ਼ ਹੋਈ ਸ਼ਿਵ-ਰੰਜਣੀ ਰਾਗ ਵਜਾਇਆ ਗਿਆ।

ਦੂਸਰੇ ਪਾਸੇ ਅੰਦਰ ਅਖੰਡ ਪਾਠ ਦਾ ਭੋਗ ਪਾਇਆ ਗਿਆ ਅਤੇ ਇਸ ਬਾਅਦ ਫੇਰ ਖੁਲ੍ਹੇ ਪੰਡਾਲ ਵਿਚ ਹਲੇ ਦੇ ਦੀਵਾਨ ਸਜੇ।

ਪਹਿਲਾਂ ਜਥੇਦਾਰ ਗਿਆਨ ਸਿੰਘ ਜੀ ਨੇ ਭੈਰਵੀ ਵਿਚ ਇਕ ਸ਼ਬਦ ਪੜ੍ਹਿਆਂ "ਸਾਜਣ ਆਏ ਵੁਠੇ ਘਰਿ ਮਾਹੀ" ਅਤੇ ਫੇਰ 'ਸਾ ਸੇਵਾ ਕੀਤੀ ਸਫਲ ਹੈ ਜਾ ਸਤਿਗੁਰ ਕਾ ਮਨ ਮਨੈ' ਦੀ ਟੇਕ ਤੇ ਪ੍ਰਭਾਵਸ਼ਾਲੀ ਵਿਆਖਿਆਨ ਦਿਤਾ—

ਜਥੇਦਾਰ ਗਿਆਨ ਸਿੰਘ ਜੀ ਬਾਅਦ ਜਥੇਦਾਰ ਨਰਿੰਜਨ ਸਿੰਘ ਜੀ ਨੇ ਕੁਝ ਚਿਰ ਭਰਪੂਰ ਹੱਲੇ ਦਾ ਦੀਵਾਨ ਲਾਇਆ। ਅਤੇ ਉਸ ਬਾਅਦ ਪੰਡਤ ਗੋਪਾਲ ਜੀ ਨੇ ਇਕ ਘੰਟਾ ਧਰਮ ਅਤੇ ਸਿਮਰਨ ਉਤੇ ਵਿਆਖਿਆ ਦਿਤੀ।

## ਸਤਿਗੁਰੂ ਜੀ

ਅੰਤ ਵਿਚ ਸਤਿਗੁਰੂ ਜੀ ਨੇ ਉਪਦੇਸ਼ ਵਿਚ ਫਰਮਾਇਆ ਕਿ ਜਿਹੜੀ ਦਰਗਹ ਵਿਚ ਅਸੀਂ ਮਰਨ ਬਾਅਦ ਜਾਣਾ ਹੈ ਉਥੇ ਆਦਰ ਸਤਿਕਾਰ ਪਾਉਣ ਲਈ ਸ਼ੁਭ ਕਰਮ ਅਤੇ ਨਾਮ ਸਿਮਰਨ ਕਰਨਾ ਚਾਹੀਦਾ ਹੈ। ਸਿਮਰਨ ਕਰਨਾ ਚਾਹੀਦਾ ਹੈ। ਨਾਮ ਸਿਮਰਣ ਵਡੀ ਚੀਜ਼ ਹੈ...ਭਰੀਐ ਮਤਿ ਪਾਪਾ ਕੈ ਸੰਗਿ ਉਹ ਧੋਪੈ ਨਾਵੈ ਕੈ ਰੰਗ—ਸਾਡੇ ਸਤਿਗੁਰਾਂ ਨੇ ਕੀਰਤਨ ਭਜਨ ਅਤੇ ਸਾਧ ਸੰਗਤ ਦੀ ਦਾਤ ਦਿਤੀ ਹੈ। ਸਿਮਰਨ ਵਾਸਤੇ ਆਪਣਾ ਅੰਦਰਲਾ ਬਰਤਨ ਸਾਫ ਹੋਣਾ ਜ਼ਰੂਰੀ ਹੈ। ਜਮਨ ਮਰਣ ਦਾ ਗੇੜ ਮਕਾਉਣਾ ਚਾਹੀਦਾ ਹੈ। ਇਸ ਸਬੰਧ ਸੰਤ ਰੁਲਦੂ ਸਿੰਘ ਦੀ ਸਾਖੀ ਉਹਨਾਂ ਸੁਣਾਈ। ਆਪ ਜੀ ਨੇ ਹੁਕਮ ਕੀਤਾ ਕਿ ਘਟੋ ਘੱਟ ਇਕ ਘੰਟਾ ਨਾਮ ਸਿਮਰਨ ਇਕੱਠੇ ਹੋ ਕੇ ਕਰਿਆ ਕਰੋ।...ਸਿਨਮਾ, ਟੈਲੀ-ਵੀਜ਼ਨ ਦੇ ਭੈੜੇ ਪ੍ਰਭਾਵ ਹਨ। ਫਿਲਮਾਂ ਆਦਿਕ ਦੇਖਣੀਆਂ ਬੰਦ ਕਰੋ।

ਇਸ ਤੋਂ ਬਾਅਦ ਅਤੁੱਟ ਗੁਰੂ ਕਾ ਲੰਗਰ ਵਰਤਿਆ।

## ਸਰਸਵਤੀ ਭਵਨ ਸੰਸਥਾਨ

ਸ਼ਾਸਤਰੀ ਸੰਗੀਤ ਅਤੇ ਹੋਰ ਕੋਮਲ ਕਲਾਵਾਂ ਵਿਚ ਸਿਖਿਆ ਦੇਣ ਵਾਸਤੇ ਇਥੇ ਇਕ ਵਡੀ ਭਾਰੀ ਸੰਸਥਾ ਹੈ ਜੋ ਕਿ ਸਾਰੇ ਮਰਾਠਵਾੜਾ ਵਿਚ ਪ੍ਰਸਿਧ ਹੈ। ਇਸ ਦੀ ਆਪਣੀ ਵਿਸ਼ਾਲ ਇਮਾਰਤ ਹੈ ਜਿਸ ਨੂੰ ਵੇਖ ਕੇ ਪਤਾ ਲਗਦਾ ਹੈ ਕਿ ਇਸ ਸੰਸਥਾ ਨੇ ਕਿਡਾ ਮਹਾਨ ਕੰਮ ਕੀਤਾ ਹੈ।

ਇਸ ਸੰਸਥਾ ਨੇ ਸਤਿਗੁਰੂ ਜੀ ਨੂੰ ਆਪਣੇ ਸਥਾਨ ਤੇ ਚਰਨ ਪਾਉਣ ਵਾਸਤੇ ਬੇਨਤੀ ਕੀਤੀ। ਬਹੁਤ ਠਾਠਦਾਰ ਸੁਆਗਤ ਬਾਅਦ ਇਕ ਵਿਸ਼ਾਲ ਹਾਲ ਵਿਚ ਸਤਿਗੁਰੂ ਜੀ ਦਾ ਅਭਿਨੰਦਨ ਕੀਤਾ ਗਿਆ।

ਸੰਸਥਾ ਦੇ ਪ੍ਰਧਾਨ ਸ੍ਰੀ ਗੋਵਿੰਦ ਭਾਈ ਸਰਾਫ ਨੇ ਕੁਝ ਸ਼ਬਦ ਇਸ ਤਰ੍ਹਾਂ ਕਹੇ।

"ਸੰਗੀਤ ਪਹਿਲਾਂ ਮੰਦਰਾਂ ਵਿਚ ਰਿਹਾ ਹੈ। ਸੰਗੀਤ ਖੇਤਰ ਵਿਚ ਸਿਖਿਆ ਦੀ ਉਨੀ ਸਹੂਲਤ ਪ੍ਰਾਪਤ ਨਹੀਂ ਰਹੀ। ਅਸਾਂ ਕਲਾ ਨੂੰ ਬਹੁਤ ਗਲਤ ਢੰਗ ਨਾਲ ਵਰਤਣਾ ਸ਼ੁਰੂ ਕਰ ਦਿਤਾ ਹੈ। ਨਵੇਂ ਸਰੂਪ ਦੀ ਸੰਸਥਾ ਸਾਹਮਣੇ ਆਉਣ ਦੀ ਲੋੜ ਹੈ ਜੋ ਸੰਗੀਤ ਦੇ ਸਹੀ ਸਰੂਪ ਨੂੰ ਲੋਕਾਂ ਸਾਹਮਣੇ ਪਰਚਾਰੇ।

ਸਤਿਗੁਰੂ ਜੀ ਨੇ ਔਰੰਗਾਬਾਦ ਵਿਚ ਸੰਗੀਤ ਸਮਾਰੋਹ ਕਰਕੇ ਸਾਡੇ ਤੇ ਉਪਕਾਰ ਕੀਤਾ ਹੈ। ਆਪ ਕੇਵਲ ਸਮਾਰੋਹ ਹੀ ਨਹੀਂ ਕਰਦੇ ਸਗੋਂ ਵੱਡੇ ਵੱਡੇ ਘਰਾਨਿਆਂ ਤੋਂ ਸਿਖਣ ਦਾ ਵੀ ਪਰਬੰਧ ਕਰਦੇ ਸਨ। ਸੰਗੀਤ ਖੇਤਰ ਵਿਚ ਅਗੋਂ ਵਿਕਾਸ ਦੀ ਨੀਂਹ ਰੱਖ ਰਹੇ ਹਨ ਉਸ ਵਾਸਤੇ ਅਸੀਂ ਸਾਰੇ ਇਹਨਾਂ ਦੇ ਰਿਣੀ ਰਹਾਂਗੇ।

ਸਾਡੀ ਸੰਸਥਾ ਸੰਨ ੧੯੧੫ ਤੋਂ ਚਲ ਰਹੀ ਹੈ ਇਸ ਵੇਲੇ ਇਸ ਦੇ ਆਪਣੇ ਗਿਆਰਾਂ ਹਾਈ ਸਕੂਲ, ੨ ਪ੍ਰਾਇਮਰੀ ਸਕੂਲ, ਅਤੇ ਦੋ ਕਾਲਜ ਹਨ। ਸਰਾਫ ਭਾਈ ਨੇ ਕਿਹਾ।

...ਸਿਖਸ਼ਕ ਦੇ ਸਬੰਧ ਸਮਾਜਕ ਵਿਕਾਸ ਨਾਲ ਜੋੜਣੇ ਚਾਹੀਦੇ ਹਨ। ਆਰਥਕ, ਸਮਾਜਕ ਵਿਕਾਸ ਦੇ ਨਾਲ ਨਾਲ ਸਾਂਸਕ੍ਰਿਤਕ ਉਨਤੀ ਵਲ ਵੀ ਧਿਆਨ ਦੇਣਾ ਹੈ। ਸਾਡੇ ਇੰਸਟੀਚੂਟ ਵਿਚ ਨਾਟ ਸ਼ਾਸਤ੍ਰ (ਡਰਾਮਾਟਿਕਸ) ਵੀ ਹਨ। ਸ੍ਰੀ ਨਾਥ ਨੇਹਲਕਰ, ਲਕਸ਼ਮਣ ਦੇਸ਼ ਪਾਂਡੇ ਸਾਡੇ ਸੁਯੋਗ ਅਧਿਆਪਕ ਹਨ। ਤੁਸੀਂ ਇਥੇ ਆਏ ਹੋ ਅਸੀਂ ਰਿਣੀ ਹਾਂ ਸੰਸਥਾ ਵਲੋਂ ਅਭਿਨੰਦਨ ਕਰਦੇ ਹਾਂ। 'ਸਾਨੂੰ ਆਸ਼ੀਰਵਾਦ ਦਿਓ"।

ਸਤਿਗੁਰੂ ਜੀ ਨੇ ਆਪਣੇ ਦੋ ਮਿੰਟੀ ਪ੍ਰਵਚਨ ਵਿਚ ਕਿਹਾ ਕਿ—

"ਮੈਂ ਇਕ ਹੀ ਗਲ ਕਹਿਣੀ ਚਾਹੁੰਦਾ ਹਾਂ, ਜੋ ਲੜਕੇ ਲੜਕੀਆਂ ਭਾਰਤੀ ਸੰਸਕ੍ਰਿਤੀ ਨੂੰ ਮੁਖ ਬਣਾ ਕੇ ਕੋਈ ਭੀ ਕਾਰਜ ਕਰਮ ਕਰਨਾ ਚਾਹੁੰਦੇ ਹਨ ਮੇਰਾ ਆਸ਼ੀਰਵਾਦ ਉਹਨਾਂ ਦੇ ਨਾਲ ਹੈ।"

### ਅੰਤਮ ਬੈਠਕ

ਅਜ ਸੰਗੀਤ ਪ੍ਰੋਗਰਾਮ ਦੀ ਅੰਤਮ ਬੈਠਕ ਸੀ। ਸਾਰਾ ਦਿਨ ਔਰੰਗਾਬਾਦੀਏ ਸਰੋਤੇ ਇਹ ਹੀ ਗਲਾਂ ਕਰਦੇ ਰਹੇ। ਅਜ ਦੇ ਪ੍ਰੋਗਰਾਮ ਬਾਅਦ ਸਾਡਾ ਕੀ ਹਾਲ ਹੋਵੇਗਾ। ਨਾਥ ਨਰੇਲਕਰ ਬਹੁਤ ਭਾਵਕ ਹੋਏ ਹੋਏ ਸਨ। ਕਹਿਣ ਏਨੇ ਦਿਨ ਦਾ ਸੰਗੀਤ ਯੱਗ ਅਸੀਂ ਸੁਪਨੇ ਵਿਚ ਵੀ ਨਹੀਂ ਦੇਖ ਸਕਦੇ ਸੀ।

ਅੱਜ ਸੰਗੀਤ ਸਭਾ ਵਿਚ ਪਹਿਲਾਂ ਪੰਡਤ ਰਾਮ ਨਰਾਇਣ ਦੇ ਸ਼ਾਗਿਰਦ ਸੁਰਜੀਤ ਸਿੰਘ ਨੇ ਸਾਰੰਗੀ ਵਾਦਨ ਕੀਤਾ, ਉਪਰੰਤ ਠੁਮਰੀ ਦੇ ਮਨੇ ਹੋਏ ਕਲਾਕਾਰ ਪੰਜਾਬ ਦੇ ਪ੍ਰਸਿਧ ਕਲਾਕਾਰ ਉਸਤਾਦ ਮਹਿੰਦਰ ਸਿੰਘ ਜੀ ਦਾ ਗਾਇਣ ਹੋਇਆ। ਤਬਲੇ ਤੇ ਕੁਸਲ ਸੰਗਤ ਸ: ਅਵਤਾਰ ਸਿੰਘ ਵਲੋਂ ਸੀ। ਸ: ਮਹਿੰਦਰ ਸਿੰਘ ਜੀ ਨੇ ਪਹਿਲਾਂ ਰਾਗ ਸ਼ਾਮ ਕਲਿਆਣ ਵਿਚ ਖਿਆਲ ਪੇਸ਼ ਕੀਤਾ ਉਸ ਬਾਅਦ ਠੁਮਰੀ ਮਿਸ਼ਰ ਤਿਲੰਗ ਬੋਲ ਸਨ, "ਤੋਰੇ ਨੈਨਾਂ ਜਾਦੂ ਭਰੇ"

ਫੇਰ ਫਰਮਾਇਸ਼ਾਂ ਤੇ ਪਹਿਲਾਂ ਪਹਾੜੀ ਵਿਚ ਦਾਦਰਾ ਪੇਸ਼ ਕੀਤਾ ਅਤੇ ਅੰਤ ਰਾਗ ਸੋਹਣੀ ਵਿਚ ਠੁਮਰੀ "ਪੀਆ ਕੇ ਨੈਣ ਸਲੋਣੇ" ਆਪਣੇ ਨਵੇਕਲੇ ਅੰਦਾਜ਼ ਵਿਚ ਪੇਸ਼ ਕੀਤਾ। ਇਸ ਵਕਤ ਸਰੋਤਿਆਂ ਦੀ ਹਾਜ਼ਰੀ ਸਿਖਰਾਂ ਨੂੰ ਛੂਹ ਰਹੀ ਸੀ। ਅਤੇ ਇਕ ਵਿਸ਼ਾਲ ਟੋਲੀ ਦਾ ਰੂਪ ਧਾਰਨ ਕਰ ਚੁਕੀ ਸੀ।

### ਨਗਰ ਪ੍ਰੀਸ਼ਦ ਵਲੋਂ ਅਭਿਨੰਦਨ

ਉਸਤਾਦ ਅਮਜਦ ਅਲੀ ਦੇ ਪ੍ਰੋਗਰਾਮ ਨਾਲ ਇਸ ਸੰਮੇਲਨ ਦਾ ਸਮਾਪਨ ਹੋਣਾ ਸੀ ਉਸ ਤੋਂ ਪਹਿਲਾਂ ਇਸ ਸੰਮੇਲਨ ਨੂੰ ਆਯੋਜਣ ਕਰਨ ਵਾਸਤੇ ਸਤਿਗੁਰੂ ਜੀ ਦਾ ਅਭਿਨੰਦਨ ਨਗਰ ਪਾਲਿਕਾ ਔਰੰਗਾਬਾਦ ਅਤੇ ਸਰੋਤਿਆਂ ਵਲੋਂ ਕੀਤਾ ਗਿਆ।

ਨਗਰ ਪਾਲਿਕਾ ਦੇ ਪ੍ਰਧਾਨ ਸ੍ਰੀ ਅਲੋਖ ਖਾਣ ਨੇ ਸਭ ਤੋਂ ਪਹਿਲਾਂ ਸ੍ਰੀ ਸਤਿਗੁਰੂ ਜੀ ਅਗੇ ਨਾਰੀਅਲ, ਇਕ ਸ਼ਾਲ, ਇਕ ਨਟਰਾਜ ਦੀ ਮੂਰਤੀ ਅਤੇ ਹੋਰ ਸਮਾਨ ਭੇਟਾ ਕੀਤੀ ਅਤੇ ਗੱਲ ਵਿਚ ਫੁਲਾਂ ਦਾ ਵਡਾ ਹਾਰ ਪਾਇਆ। ਇਸ ਪਿਛੋਂ ਸ੍ਰੀ ਮਹਾਰਾਜ ਜੀ ਨੂੰ ਵੀ ਇਕ ਹਾਰ ਤੇ ਨਾਰੀਅਲ ਭੇਟ ਕੀਤਾ ਗਿਆ ਅਤੇ ਅੰਤ ਉਤੇ ਸੰਮੇਲਨ ਦੇ ਮੁਖ ਮੇਜ਼ਬਾਨ ਸ: ਹਰਭਜਨ ਸਿੰਘ ਜੀ ਨੂੰ ਵੀ ਇਵੇਂ ਸਨਮਾਨਤ ਕੀਤਾ ਗਿਆ। ਨਗਰ ਪਾਲਿਕਾ ਦੇ ਪ੍ਰਧਾਨ ਬਾਅਦ ਮਰਾਠਵਾੜਾ ਸੰਗੀਤ ਪਰੀਸ਼ਦ ਵਲੋਂ ਸੀ. ਕੇ. ਐਲ. ਨਾਦਪੁਰਕਰ ਅਤੇ ਸਰੋਤਿਆਂ ਵਲੋਂ 'ਮਰਾਠਵਾੜਾ' ਦੈਨਿਕ ਦੇ ਸੰਪਾਦਕ ਸ੍ਰੀ ਭਾਲੇ ਰਾਓ ਨੇ ਸਤਿਗੁਰੂ ਜੀ ਦਾ ਅਭਿਨੰਦਨ ਕੀਤਾ ਅਤੇ ਇਸ ਸੰਮੇਲਨ ਨੂੰ ਆਯੋਜਣ ਕਰਨ ਵਾਸਤੇ ਕ੍ਰਿਤਗਤਾ ਭੇਟ ਕੀਤੀ।

ਸਤਿਗੁਰੂ ਜੀ ਨੇ ਬਹੁਤ ਸੰਖੇਪ ਸ਼ਬਦਾਂ ਵਿਚ ਆਪਣਾ ਪ੍ਰਵਚਨ ਕੀਤਾ। "ਤੁਸੀਂ ਏਨੇ ਦਿਨ ਚੰਗਾ ਸੰਗੀਤ ਸੁਣਿਆ ਹੈ। ਨਗਰ ਪ੍ਰੀਸ਼ਦ ਅਤੇ ਸਰੋਤਿਆਂ ਨੇ ਆਪ ਬਹੁਤ ਦਿਲਚਸਪੀ ਲਈ ਹੈ। ਤੁਸਾਂ ਸਾਡੀ ਤਾਰੀਫ ਕੀਤੀ ਹੈ ਪਰ ਕਿਉਂਕਿ ਇਸ ਸਾਰੇ ਪ੍ਰੋਗਰਾਮ ਵਿਚ ਤੁਸੀਂ ਆਪ ਸ਼ਾਮਲ ਸੋ ਇਸ ਵਾਸਤੇ ਇਹ ਤਾਰੀਫ ਤੁਹਾਡੀ ਹੀ ਹੈ। ਸਾਡੇ ਵਾਸਤੇ ਅਰਦਾਸ ਕਰੋ ਕਿ ਜੋ ਤੁਸੀਂ ਕਹਿ ਰਹੇ ਹੋ ਉਸ ਦੇ ਯੋਗ ਹੋ ਸਕੀਏ। ਜਿਵੇਂ ਸੰਗੀਤ ਵਿਚ ਸੁਰ ਦਾ ਆਨੰਦ ਮਾਣਦੇ ਹਾਂ ਇਵੇਂ ਜੀਵਨ ਵਿਚੋਂ ਦੀ ਬੇਸੁਰੇਪਨ ਨੂੰ ਦੂਰ ਕਰੀਏ।

### ਉਸਤਾਦ ਅਮਜਦ ਅਲੀ

ਸੰਮੇਲਨ ਦਾ ਅੰਤਮ ਪ੍ਰੋਗਰਾਮ ਮਹਾਨ ਕਲਾਕਾਰ ਉਸਤਾਦ ਅਮਜਦ ਅਲੀ ਦਾ ਸਰੋਦ ਵਾਦਨ ਸੀ ਅਤੇ ਇਕ ਯਾਦਗਾਰੀ ਪ੍ਰੋਗਰਾਮ ਸੀ। ਤਬਲੇ ਤੇ ਫਿਰ ਲੋਕਾਂ ਦੇ ਹਰਮਨ ਪਿਆਰੇ ਕਲਾਕਾਰ ਜ਼ਾਕਰ ਹੁਸੈਨ ਹੀ ਸਨ। ਅਤੇ ਇਹਨਾਂ ਦੋਵਾਂ ਨੌਜੁਆਨ, ਉਸਤਾਦਾਂ ਦੀ ਖੂਬਸੂਰਤ ਜੋੜੀ ਨੇ ਆਪਣੀ ਕਲਾ ਅਤੇ ਪੇਸ਼ਕਾਰੀ ਦੇ ਢੰਗ ਨਾਲ ਲੋਕਾਂ ਨੂੰ ਮੋਹ ਘਤਿਆ। ਉਸ-ਤਾਦ ਸਾਹਿਬ ਨੇ ਰਾਗ ਬਾਗੇਸ਼੍ਰੀ ਵਿਚ ਆਲਾਪ, ਜੋੜ ਝਾਲਾ ਆਪਣੇ ਰਵਾਇਤੀ ਅਨੋਖੇ ਅੰਦਾਜ਼ ਵਿਚ ਪੇਸ਼ ਕਰਨ ਉਪਰੰਤ ਕੁਝ ਸ਼ਬਦ ਕਹੇ।

"ਮੇਰਾ ਔਰੰਗਾਬਾਦ ਆਣ ਦਾ ਪਹਿਲਾ ਮੌਕਾ ਹੈ।... ਮੈਂ ਇਥੇ ਆ ਕੇ ਬਹੁਤ ਖੁਸ਼ ਹਾਂ...ਇਹ ਸਤਿਗੁਰੂ ਜੀ ਹੀ ਹਨ ਜੋ ਬੜਾ ਮਹਾਨ ਕੰਮ ਕਰ ਰਹੇ ਹਨ। ਆਪ ਸੁਣਦੇ ਹਨ

ਅਤੇ ਵਡੇ ਵਡੇ ਕਲਾਕਾਰਾਂ ਕੋਲ ਨਾਮਧਾਰੀ ਵਿਦਿਆਰਥੀ ਭੇਜੇ ਹੋਏ ਹਨ...'' ਇਸ ਤਰ੍ਹਾਂ ਗਲਾਂ ਕਰਦਿਆਂ ਸਤਿਗੁਰੂ ਜੀ ਵਲ ਮੁਖਤਾਬ ਹੁੰਦਿਆਂ ਉਹਨਾਂ ਪੁਛਿਆ ।

''ਅਬ ਕਿਆ ਹੁਕਮ ਹੈ ?

ਸਤਿਗੁਰੂ ਜੀ ਫੁਰਮਾਇਆ ਕਿ ਕੁਝ ਮਾਲਕੌਂਸ ਸੁਣਾਉ ।

ਫਰਮਾਇਸ਼ ਤੇ ਉਸਤਾਦ ਜੀ ਨੇ ਪਹਿਲਾਂ ਮਾਲਕੌਸ ਸੁਣਾਇਆ ਅਤੇ ਫੇਰ ਭਟਿਆਲੀ ।

ਉਸਤਾਦ ਅਮਜਦ ਦੇ ਪ੍ਰੋਗਰਾਮ ਸਮੇਂ ਲਾਤਾਦਾਦ ਸਰੋਤੇ ਮੰਡਪ ਦੇ ਅੰਦਰ ਬੈਠੇ ਖਲੋਤੇ ਸਨ ਅਤੇ ਮੰਡਪ ਤੋਂ ਬਾਹਰ ਗਰਾਊਂਡ ਵਿਚ ਵੀ ਹਜ਼ਾਰਾਂ ਦੀ ਤਾਦਾਦ ਵਿਚ ਖਲੋਤੇ ਸਨ । ਸਵੇਰੇ ਉਸਤਾਦ ਅਮਜਦ ਅਲੀ ਬੰਬਈ ਤੋਂ ਜਹਾਜ਼ ਨਹੀਂ ਸਨ ਫੜ ਸਕੇ । ਇਸ ਵਾਸਤੇ ਇਕ ਵਿਸ਼ੇਸ਼ ਟੈਕਸੀ ਤੇ ਆਏ ਸਨ । ਕੱਲ ਦਿਲੀ ਤੋਂ ਆਏ ਸਨ ਅਜ ਕਾਰ ਰਾਹੀਂ ਸੈਂਕੜੇ ਮੀਲਾਂ ਦਾ ਸਫਰ ਕਰ ਕੇ ਮਸਾਂ ਸ਼ਾਮ ਵੇਲੇ ਪਹੁੰਚੇ ਸਨ ਅਤੇ ਪ੍ਰੋਗਰਾਮ ਦੇ ਖਾਤਮੇ ਬਾਅਦ ਹੀ ਉਹਨਾਂ ਵਾਪਸ ਬੰਬਈ ਜਾਣਾ ਸੀ ਜਿਥੋਂ ਅਗਲੇ ਦਿਨ ਉਡ ਕੇ ਕਲਕਤੇ ਜਾ ਰਾਤ ਨੂੰ ਪ੍ਰੋਗਰਾਮ ਕਰਨਾ ਸੀ । ਏਨੇ ਸਫਰ ਅਤੇ ਥਕਾਨ ਦੇ ਬਾਵਜੂਦ ਵੀ ਬਹੁਤ ਨਿਠ ਕੇ ਉਹਨਾਂ ਸਰੋਦ ਵਾਦਨ ਕੀਤਾ ਅਤੇ ਸਤਿਗੁਰੂ ਜੀ ਨਾਲ ਖੁਸ਼ੀਆਂ ਦਾ ਆਦਾਨ ਪ੍ਰਦਾਨ ਕਰਦੇ ਰਹੇ।

## ਸਤਿਗੁਰੂ ਜੀ ਦਾ ਸੰਦੇਸ਼

ਸਮਾਪਤੀ ਤੇ ਸਤਿਗੁਰੂ ਜੀ ਦੇ ਪ੍ਰਵਚਨ ਸੁਣਨ ਵਾਸਤੇ ਸਾਰੇ ਸਰੋਤੇ ਆਪਣੇ ਸਥਾਨਾਂ ਨਾਲ ਜੁੜੇ ਰਹੇ।

ਸਤਿਗੁਰੂ ਜੀ ਨੇ ਫੁਰਮਾਇਆ ਕਿ ਤੁਹਾਡਾ ਸਾਰਿਆਂ ਦਾ ਇਹ ਮੰਨਣ ਨੂੰ ਜੀਅ ਨਹੀਂ ਕਰਦਾ ਕਿ ਸੰਮੇਲਨ ਦੀ ਆਖਰੀ ਰਾਤ ਸਮਾਪਤ ਹੋ ਗਈ ਹੈ । ਪਰ ਸਮਾਂ ਆਪਣੀ ਗਤੀ ਅਨੁਸਾਰ ਚਲਦਾ ਹੈ ਅਤੇ ਮਨੁੱਖ ਨੂੰ ਉਸ ਸਮੇਂ ਅਨੁਸਾਰ ਚਲਣਾ ਹੀ ਪੈਂਦਾ ਹੈ । ਤੁਸਾਂ ਬਹੁਤ ਸਾਰੇ ਵਿਦਵਾਨਾਂ, ਗੁਣੀਆਂ ਕਲਾਕਾਰਾਂ ਨੂੰ ਸੁਣਿਆ ਹੈ ਅਤੇ ਕਲਾ ਦਾ ਅਨੁਭਵ ਕੀਤਾ ਹੈ । ਅੱਜ ਦੇ ਜ਼ਮਾਨੇ ਵਿਚ ਸਿਨਮਾਂ ਛੱਡ ਕੇ ਅਤੇ ਫੇਰ ਐਤਵਾਰ ਵਾਲੇ ਦਿਨ ਇਨ੍ਹਾਂ ਚਿਰ ਤੁਸੀਂ ਬੈਠੇ ਰਹੇ ਤਾਂ ਜ਼ਰੂਰ ਤੁਸੀਂ ਸਿਨਮਾ ਨੂੰ ਘਟੀਆ ਸਮਝਿਆ ਹੋਵੇਗਾ ।

ਇਥੋਂ ਦੇ ਕਲਾਕਾਰ ਲੈਅਕਾਰ ਅਤੇ ਸੁਰਕਾਰ ਸਰੋਤਿਆਂ ਸਾਹਮਣੇ ਬਚਿਆਂ ਨੇ ਕੁਝ ਪ੍ਰੋਗਰਾਮ ਕੀਤਾ ਹੈ । ਉਹ ਬੱਚੇ ਹਨ ਇਸੇ ਵਾਸਤੇ ਹੀ ਸ਼ਾਇਦ ਪੌਣੀਆਂ ਮਾਤਰਾਵਾਂ ਵਿਚ ਹੀ ਸੰਗੀਤ ਪੇਸ਼ ਕੀਤਾ ਹੈ (...ਸਰੋਤਿਆਂ ਨੇ ਇਸ ਵਿਅੰਗ ਨੂੰ ਭਰਪੂਰ ਮੁਸਕਾਨਾਂ ਨਾਲ ਕਬੂਲਿਆਂ) ਤੁਹਾਡੇ ਸਾਹਮਣੇ ਹੁਣੇ ਹੀ ਉਸਤਾਦ ਅਮਜਦ ਅਲੀ ਨੇ ਲੈਅਕਾਰੀ ਦਾ ਕੰਮ ਕੀਤਾ ਹੈ ਜ਼ਾਕਰ ਹੁਰਾਂ ਨੇ ਉਹਨਾਂ ਦਾ ਪਿਛਾ ਕੀਤਾ ਹੈ । ਅਗੇ ਲਗਣਾ ਬਹੁਤ ਕਠਨ ਹੈ ਪਰ ਪਿਛੇ ਲਗਣਾ ਤਾਂ ਉਸ ਤੋਂ ਵੀ ਜ਼ਿਆਦਾ ਮੁਸ਼ਕਲ ਹੈ । ਪੈਰ ਵਿਚ ਪੈਰ ਰੱਖ ਕੇ ਜ਼ਾਕਰ ਸਾਹਿਬ ਨੇ ਪਿਛਾ ਕੀਤਾ ਹੈ । ਤੁਹਾਨੂੰ ਸਾਰਿਆਂ ਨੂੰ ਮਿਲਕੇ ਬਹੁਤ ਖੁਸ਼ੀ ਹੋਈ ਹੈ । ਆਪ ਦਾ ਇਹ ਥਾਂ ਸਾਡੇ ਆਉਣ ਵਾਸਤੇ ਬਹੁਤ ਹੀ ਅਨਕੂਲ ਹੈ । ਸੰਗੀਤ ਕਲਾ ਦਾ ਮੰਦਰਾਂ ਅਤੇ ਮਸਜਿਦਾਂ ਵਿਚ ਵਿਕਾਸ ਹੋਣਾ ਚਾਹੀਦਾ ਹੈ । ਅਸਾਂ ਪੜਿਆ ਹੈ ਕਿ ਭਗਵਾਨ ਦੀ ਖੁਰਾਕ ਰਾਗ ਹੈ । ਇਸ ਵਾਸਤੇ ਇਸ ਕਲਾ ਨੂੰ ਪ੍ਰਫੁਲਤ ਕਰਨਾ ਚਾਹੀਦਾ ਹੈ ।...ਬਚਿਆਂ ਨੂੰ ਧਰਮ ਦੀ ਪਹਿਚਾਣ ਕਰਾਉਣੀ ਬਹੁਤ ਜ਼ਰੂਰੀ ਹੈ ਅਤੇ ਉਹਨਾਂ ਨੂੰ ਭਾਰਤੀ ਬਨਣ ਲਈ ਪ੍ਰੇਰਨਾ ਚਾਹੀਦਾ ਹੈ ।

ਸਤਿਗੁਰੂ ਜੀ ਦੇ ਭਾਸ਼ਨ ਨਾਲ ਇਹ ਮਹਾਨ ਸੰਸਕ੍ਰਿਤਕ ਯੱਗ ਵਿਧੀਵਤ ਰੂਪ ਵਿਚ ਸੰਪੂਰਨ ਹੋਇਆ । ਹੁਣ ਵਿਛੜਣ ਦਾ ਸਮਾਂ ਸੀ ਅਤੇ ਅਗਲੇ ਦਿਨ ਵਾਪਸੀ ਸੀ । ਇਸ ਸੰਮੇਲਨ ਨੇ ਜੋ ਪ੍ਰਭਾਵ ਛੱਡੇ ਉਹ ਅਸੀਂ ਆਪ ਨਹੀਂ ਲਿਖਦੇ । ਉਸ ਬਾਰੇ ਅਖਬਾਰਾ ਨੇ ਬਹੁਤ ਕੁਝ ਲਿਖਿਆ ਹੈ । ਇਸ ਸਿਲਸਲੇ ਵਿਚ ਇਕ ਵਖਰਾ ਲੇਖ ਪ੍ਰਕਾਸ਼ਤ ਕਰ ਰਹੇ ਹਾਂ । ਔਰੰਗਾਬਾਦ ਦੇ ਕਲਾਕਾਰ ਅਤੇ ਸਰੋਤੇ ਸ਼ਃ ਹਰਭਜਨ ਸਿੰਘ ਕੋਲ ਆਏ ਤੇ ਕਹਿਣ ਲੱਗੇ ''ਅਗਲੇ ਸਾਲ ਵੀ ਸੰਮੇਲਨ ਇਥੇ ਹੋਣਾ ਚਾਹੀਦਾ ਹੈ ।''

ਉਹਨਾਂ ਉੱਤਰ ਦਿਤਾ ਇਹ ਗਲ ਮੈਨੂੰ ਕਿਉਂ ਆਖਦੇ ਹੋ । ਸਤਿਗੁਰਾਂ ਨੂੰ ਕਹੋ । ਉਹਨਾਂ ਹੀ ਸਭ ਕੁਝ ਕੀਤਾ ਹੈ ਅਤੇ ਉਹਨਾਂ ਨੇ ਹੀ ਅੱਗੋਂ ਕਰਨਾ ਹੈ । ●

# ਔਰੰਗਾਬਾਦ ਸੰਮੇਲਨ ਇਕ ਮੀਲ ਪੱਥਰ

—ਗੁਰੂਦੇਵ ਸ਼ਰਨ

ਔਰੰਗਾਬਾਦ ਸੰਗੀਤ ਸੰਮੇਲਣ ਬਾਰੇ ਉਥੋਂ ਦੇ ਮਰਾਠੀ ਅਖਬਾਰਾਂ ਦੈਨਿਕ ਅਜੰਠਾ ਅਤੇ ਮਰਾਠਵਾੜਾ ਨੇ ਵਿਸ਼ੇਸ਼ ਐਡੀਸ਼ਨ ਕਢੇ। ਇੰਟਰਵਿਊ ਛਾਪੇ ਅਤੇ ਖਬਰਾਂ ਟਿਪਣੀਆਂ ਪ੍ਰਕਾਸ਼ਤ ਕੀਤੀਆਂ। ਇਸੇ ਤਰ੍ਹਾਂ ਬੰਬਈ ਦੇ ਅੰਗਰੇਜ਼ੀ ਅਤੇ ਹਿੰਦੀ-ਮਰਾਠੀ ਅਖਬਾਰਾਂ ਵਿਚ ਸੰਮੇਲਨ ਦੀ ਬਹੁਤ ਚਰਚਾ ਰਹੀ। ਇਥੇ ਅਸੀਂ 'ਦੀ ਇਕਨਾਮਿਕਸ ਟਾਈਮਜ਼' ਬੰਬਈ ਐਡੀਸ਼ਨ ਦੇ ੪ ਜਨਵਰੀ ੧੯੮੧ ਨੂੰ ਛਪੇ ਇਕ ਲੇਖ Aurangabad "Soiree" a pace-setter, ਦਾ ਅਨੁਵਾਦ ਦੇ ਰਹੇ ਹਾਂ। —ਸੰਪਾਦਕ

ਮਹਾਰਾਸ਼ਟਰ ਦੇ ਮਰਾਠਵਾੜਾ ਖੇਤਰ ਵਿਚ ਔਰੰਗਾਬਾਦ ਵਿਖੇ ਛੇ ਦਿਵਸੀਆ ਸੰਮੇਲਨ ਇਤਿਹਾਸਕ ਅਤੇ ਸਭਿਆਚਾਰਕ ਤੌਰ ਤੇ ਇਕ ਮਹੱਤਵਪੂਰਨ ਘਟਨਾ ਸੀ।

ਇਤਿਹਾਸਕ ਇਸ ਕਰਕੇ ਕਿ ਕਟੜ ਪੰਥੀ ਮੁਗਲ ਬਾਦਸ਼ਾਹ ਔਰੰਗਜ਼ੇਬ ਜਿਸਦੇ ਨਾਮ ਤੇ ਔਰੰਗਬਾਦ ਵਸਿਆ ਹੋਇਆ ਹੈ ਅਤੇ ਜਿਸ ਨੇ ਆਪਣੇ ਰਾਜ ਵਿਚੋਂ ਸੰਗੀਤ ਬੰਦ ਕਰ ਛੱਡਿਆ ਸੀ, ਦੀਆਂ ਅਸਥੀਆਂ ਵੀ ਔਰੰਗਾਬਾਦ ਦੀ ਬਾਹਰੀ ਆਬਾਦੀ ਦੇ ਇਕ ਮਕਬਰੇ ਵਿਚ ਪਈਆਂ ਹੋਈਆਂ ਹਨ।

ਅਤੇ ਸਭਿਆਚਾਰਕ ਇਸ ਵਾਸਤੇ ਕਿ ਮਰਾਠਵਾੜਾ ਖੇਤਰ ਬਹੁਤ ਸਾਰੇ ਮਰਾਠੀ ਸੰਤਾਂ ਅਤੇ ਦਾਰਸ਼ਨਿਕਾਂ ਦੀ ਕਰਮ ਭੂਮੀ ਹੈ। ਇਹ ਗਲ ਵੀ ਪਰਸਿਧ ਹੈ ਕਿ ਮੁਗਲ ਕਾਲ ਦੀਆਂ ਦੋ ਪ੍ਰਸਿਧ ਸੰਗੀਤਕ ਹਸਤੀਆਂ ਬੈਜੂ ਬਾਵਰਾ ਅਤੇ ਗੋਪਾਲ ਨਾਇਕ ਵੀ ਇਸ ਖੇਤਰ ਵਿਚ ਦੇਵਗਿਰੀ ਜਿਸ ਨੂੰ ਬਾਅਦ ਵਿਚ ਦੌਲਤਾਬਾਦ ਦਾ ਨਾਮ ਦਿੱਤਾ ਗਿਆ ਦੇ ਯਾਦਵ ਰਾਜਿਆਂ ਦੀ ਸਰਪਰਸਤੀ ਵਿਚ ਵਿਕਾਸ ਕਰਦੇ ਰਹੇ।

ਅਤੇ ਇਸ ਤੋਂ ਵੀ ਅਗੇ, ਇਸ ਸੰਮੇਲਨ ਨੇ ਕਈ ਪੱਖਾਂ ਤੋਂ ਨਵੀਆਂ ਮਿਸਾਲਾਂ ਕਾਇਮ ਕੀਤੀਆਂ ਹਨ ਜਿਵੇਂ ਇਸ ਦੀ ਸ਼ਾਨਦਾਰ ਵਿਉਂਤ ਬੰਦੀ, ਕਾਮਲ ਜਥੇਬੰਦੀ, ਅਨੁਭੂਤੀ-ਸ਼ੀਲ ਕਾਰਜ ਕਰਮ ਅਤੇ ਸਭ ਤੋਂ ਜ਼ਿਆਦਾ ਸੀ ਵਿਲੱਖਣ ਹਾਜ਼ਰੀ।

ਸਰਦੀਆਂ ਦਾ ਰਵਾਇਤੀ ਮੌਸਮ ਜੋ ਕਈਆਂ ਦਿਨਾਂ ਤੋਂ ਲੁਕਣਮੀਚੀ ਕਰ ਰਿਹਾ ਸੀ, ਸੰਮੇਲਣ ਦੇ ਪਹਿਲੇ ਦਿਨ ਤੋਂ ਹੀ ਬੀਬਾ ਰਾਣਾ ਬਣ ਗਿਆ ਸੀ। ਬਿਨਾਂ ਸ਼ਕ ਨਾਮਧਾਰੀ ਸੰਗਤ ਦਿਲੀ ਜਿਸ ਨੇ ਸਭਿਆਚਾਰ ਸ਼ਾਮਾਂ ਦਾ ਆਯੋਜਨ ਕੀਤਾ ਸੀ, ਨੇ ਵਿਸ਼ਾਲ ਦੂਰ ਦ੍ਰਿਸ਼ਟਤਾ ਨਾਲ, ਮਹਾਰਾਸ਼ਟਰ ਸਾਂਸਕ੍ਰਿਤਕ ਮੰਡਲ ਦੇ ਨਾਲ ਵਾਲੇ ਮੈਦਾਨ ਵਿਚ ਬਹੁਤ ਵੱਡਾ ਪੰਡਾਲ ਖੜਾ ਕੀਤਾ ਸੀ ਪਰ ਸਾਰੇ ਸ਼ਹਿਰ ਵਿਚ ਚਲ ਰਹੀਆਂ ਹਵਾਵਾਂ ਏਨੀਆਂ ਠੰਡੀਆਂ ਸਨ ਕਿ ਉਹ ਵੱਡੇ ਮਹਾਂਨਗਰਾਂ ਦੇ ਪੱਕੇ ਕਦਰਦਾਨ ਸਰੋਤਿਆਂ ਨੂੰ ਵੀ ਘਰੋਂ ਨਿਕਲਣ ਤੋਂ ਰੋਕਦੀਆਂ ਸਨ।

ਪਰ ਲੋਕਾਂ ਦੀ ਅਲੌਕਿਕ ਹਾਜ਼ਰੀ ਜਿਹੜੀ ਪੰਡਾਲ ਨੂੰ ਇਸ ਤਰ੍ਹਾਂ ਤੂਸ ਦਿੰਦੀ ਸੀ ਇਸ ਗਲ ਦਾ ਸਬੂਤ ਸੀ ਕਿ ਔਰੰਗਾਬਾਦ ਦੇ ਸਰੋਤੇ ਕਿਸੇ ਹੋਰ ਮਿਟੀ ਦੇ ਬਣੇ ਹੋਏ ਸਨ। ਉਦਘਾਟਨੀ ਸਮਾਗਮ ਵਿਚ ਚਾਰ ਹਜ਼ਾਰ ਦੀ ਹਾਜ਼ਰੀ ਅਖੀਰਲੀ ਰਾਤ ਨੂੰ ਅੱਠ ਹਜ਼ਾਰ ਤੱਕ ਪਹੁੰਚ ਗਈ ਸੀ ਅਤੇ ਇਸ ਤੋਂ ਇਲਾਵਾ ਪੰਡਾਲ ਦੇ ਬਾਹਰ ਮੈਦਾਨ ਵਿਚ ਵੀ ਵਾਧੂ ਜਨਤਾ ਫੈਲੀ ਹੋਈ ਸੀ।

ਬਾਵਜੂਦ ਭਾਰਤੀ ਢੰਗ ਨਾਲ ਬੈਠਣ ਦੀ ਸਰੀਰਕ ਅਸੁਵਧਾ ਦੇ ਕਈ ਰਾਤਾਂ ਤੱਕ ਸੁੰਨ ਖਾਮੋਸ਼ੀ ਵਿਚ ਆਦਮੀ

ਔਰਤਾਂ ਬਚਿਆਂ ਸਮੇਤ ਹਰ ਵਰਗ ਦੇ ਦਰਸ਼ਕਾਂ ਦਾ ਬੈਠਣਾ ਨਿਰਸੰਦੇਹ ਦੇਵਤਿਆਂ ਦੇ ਵੇਖਣ ਵਾਲਾ ਦ੍ਰਿਸ਼ ਸੀ। ਸਰੋਤਿਆਂ ਅਤੇ ਭਾਗ ਲੈ ਰਹੇ ਕਲਾਕਾਰਾਂ ਵਿਚ ਫੈਰੀ ਇਕਸੁਰਤਾ ਜੋ ਇਥੇ ਕਾਇਮ ਹੋ ਗਈ ਸੀ ਉਹ ਬੰਬਈ ਜਿਹੇ 'ਸਭਿਆਚਾਰਕ ਚੇਤਨਾ' ਵਾਲੇ ਸ਼ਹਿਰ ਵਿਚ ਕਦੇ ਨਹੀਂ ਮਿਲੀ।

ਇਸ ਸੰਮੇਲਨ ਦੀ ਸ਼ਾਇਦ ਸਭ ਤੋਂ ਸੁਆਗਤ ਯੋਗ ਗਲ ਇਸ ਦਾ ਮੁਫਤ ਦਾਖਲਾ ਸੀ। ਅਸਲ ਵਿਚ ਇਥੇ ਹੀ ਮੌਕਾ ਸੀ ਕਿ ਆਮ ਆਦਮੀ ਵੀ ਬਗੈਰ ਪੈਸੇ ਤੋਂ ਦੇਸ਼ ਦੇ ਮਹਾਨ ਕਲਾਕਾਰਾਂ ਅਤੇ ਕਲਾ ਪ੍ਰਤਿਭਾ ਦਾ ਅਨੰਦ ਮਾਣ ਸਕਦਾ ਸੀ। ਇਥੇ ਕੋਈ ਚੰਦਿਆਂ ਦੀ ਮੰਗ ਨਹੀਂ ਸੀ ਅਤੇ ਨਾ ਹੀ ਮਹਿੰਗੇ ਇਸ਼ਤਿਹਾਰਾਂ ਵਾਲੇ ਭਾਰੀ ਭਰਕਮ ਸੋਵੀਨੀਅਰ ਸਨ।

ਇਹ ਸਭ ਕੁਝ ਨਾਮਧਾਰੀ ਸਿਖਾਂ ਦੇ ਭੂਤ-ਪੂਰਵ ਰੂਹਾਨੀ ਰਾਹਨੁਮਾ ਸਤਿਗੁਰੂ ਪ੍ਰਤਾਪ ਸਿੰਘ ਮਹਾਰਾਜ ਜੋ ਕਿ ਆਪ ਇਕ ਵਿਦਵਾਨ ਸੰਗੀਤਕਾਰ ਅਤੇ ਸ਼ਾਸਤ੍ਰੀ ਸੰਗੀਤ ਦੇ ਮਹਾਨ ਸਪ੍ਰਸਤ ਸਨ ਦੀ ਸਿਮ੍ਰਤੀ ਵਿਚ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਹੁੰਦੇ ਸੰਮੇਲਨਾਂ ਦੀ ਭਾਵਨਾਂ ਦੇ ਅਨੁਕੂਲ ਸੀ। ਇਹ ਸਭ ਕੁੱਝ ਹੋਰਨਾਂ ਥਾਵਾਂ ਤੇ ਵਪਾਰਕ ਲਾਭਾਂ ਲਈ ਆਪਣੇ ਆਪ ਬਣੀਆਂ ਸਭਿਆਚਾਰਕ ਗਿਰਝਾਂ ਵਲੋਂ ਕਰਵਾਏ ਜਾਂਦੇ ਸਿਮ੍ਰਤੀ ਸੰਮੇਲਨਾਂ ਨਾਲੋਂ ਕਿੰਨਾ ਵਖਰਾ ਸੀ।

ਨਾਮਧਾਰੀਆਂ ਦੀ ਭਗਤੀ ਅਤੇ ਮਰਿਆਦਾ ਦੀ ਇਹ ਭਾਵਨਾ ਹੋਰਨਾਂ ਪੱਖਾਂ ਤੋਂ ਵੀ ਸਪੱਸ਼ਟ ਝਲਕਦੀ ਸੀ। ਨਾਮਧਾਰੀਆਂ ਵਾਸਤੇ ਸੰਗੀਤ ਕੇਵਲ ਸਿਖ ਗੁਰੂ ਪਰੰਪਰਾ ਦਾ ਇਕ ਭਾਗ ਹੀ ਨਹੀਂ ਸਗੋਂ ਇਕ ਜੀਵਨ ਢੰਗ ਵੀ ਹੈ। ਨਾਮਧਾਰੀਆਂ ਦੇ ਵਰਤਮਾਨ ਰੂਹਾਨੀ ਰਾਹਨੁਮਾ ਸਤਿਗੁਰੂ ਜਗਜੀਤ ਸਿੰਘ ਜੀ ਜੋ ਆਪਣੇ ਪਿਤਾ-ਸਤਿਗੁਰੂ ਵਾਂਗ ਆਪ ਵੀ ਵਿਦਵਾਨ ਸੰਗੀਤਕਾਰ ਅਤੇ ਧੁਨੀਕਾਰ ਹਨ ਦੀ ਮਿਸਾਲ ਸਾਡੇ ਸਾਹਮਣੇ ਹੈ। ਆਪ ਹਰ ਰੋਜ਼ ਕਾਰਵਾਈ ਸਮੇਂ ਖੁਦ ਬੈਠੇ ਰਹੇ ਅਤੇ ਕਾਰਜ ਕਰਮ ਨੂੰ ਕਮਾਲ ਦੀ ਸਮੇਂ ਦੀ ਪਾਬੰਦੀ ਨਾਲ ਚੜ੍ਹਾਉਂਦੇ ਰਹੇ। ਸ਼ੁੱਧ ਅਤੇ ਖਾਲਸ ਸੰਗੀਤ ਦੇ ਪੰਝੀ ਘੰਟਿਆਂ ਦੇ ਸਮਾਗਮਾਂ ਵਿਚ ਫੈਲੇ ਇਸ ਸੰਮੇਲਣ ਵਿਚ ਬਿਰਜੂ ਮਹਾਰਾਜ ਦੇ ਨ੍ਰਿਤ ਤੋਂ ਇਲਾਵਾ ਸਤ ਗਾਇਕਾਂ ਅਤੇ ਗਿਆਰਾਂ ਵਾਦਕ ਕਲਾਕਾਰਾਂ ਨੇ ਭਾਗ ਲਿਆ। ਅੱਸੀਆਂ ਦੀ ਉਮਰ ਦੇ ਪੰਡਤ ਮਲਕਾਰਜੁਨ ਮਨਸੂਰ ਨੂੰ ਛੱਡ ਕੇ, ਸੰਮੇਲਨ ਵਿਚ ਨੌਜੁਆਨ ਕਲਾਕਾਰਾਂ ਦੀ ਬਹੁਤਾਤ ਸੀ। ਕਲਾਕਾਰਾਂ ਦੀ ਪ੍ਰਭਾਵਸ਼ਾਲੀ ਕਤਾਰ ਵਿਚ ਅਮਜਦ ਅਲੀ (ਸਰੋਦ), ਹਰੀ ਪ੍ਰਸਾਦਿ ਚੋਰੱਸੀਆ (ਬੰਸਰੀ), ਸ਼ਿਵਕੁਮਾਰ ਸ਼ਰਮਾ (ਸੰਤੂਰ) ਗੋਪਾਲ ਕ੍ਰਿਸ਼ਨ (ਵਚਿਤਰ ਵੀਣਾ), ਰਾਜਨ ਸਾਜਨ ਤੇ ਮਿਸ਼ਰਾ (ਗਾਇਨ ਯੁਗਲਬੰਦੀ), ਸਿੰਘ ਬੰਧੂ (ਗਾਇਨ ਯੁਗਲ ਬੰਦੀ) ਅਤੇ ਨਾਥ ਨੇਰਲਕਰ (ਗਾਇਣ) ਸ਼ਾਮਲ ਸਨ।

ਇਥੇ ਨੌਜੁਆਨ ਨਾਮਧਾਰੀ ਗਾਇਕਾਂ ਅਤੇ ਵਾਦਕਾਂ ਦਾ ਜ਼ਿਕਰ ਬਹੁਤ ਜ਼ਰੂਰੀ ਹੈ ਜਿਨ੍ਹਾਂ ਆਪਣੇ ਪ੍ਰੋਗਰਾਮਾਂ ਰਾਹੀਂ ਸਟੇਜ ਤੇ ਆਪਣੀ ਯੋਗਤਾ ਦੀ ਧਾਂਕ ਬੈਠਾਈ। ਉਹਨਾਂ ਵਿਚੋਂ ਕੁਝ, ਖਾਸਕਰ, ਗੁਰਦੇਵ ਸਿੰਘ (ਸਰੋਦ) ਅਵਤਾਰ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ (ਤਬਲਾ) ਕਿਰਨ ਪਾਲ ਸਿੰਘ ਸੰਤੂਰ, ਹਰਭਜਨ ਸਿੰਘ ਅਤੇ ਬਲਜੀਤ ਸਿੰਘ (ਗਾਇਨ) ਤਾਂ ਸਤਿਗੁਰੂ ਜੀ ਵਲੋਂ ਆਪ ਸਿਖਲਾਏ ਜਾ ਰਹੇ ਹਨ ਜਾਂ ਵਿਸ਼ੇਸ਼ ਸਿਖਿਆ ਵਾਸਤੇ ਵੱਡੇ ਉਸਤਾਦਾਂ ਜਿਵੇਂ ਵਿਲਾਇਤ ਖਾਂ, ਸ਼ਿਵ ਕੁਮਾਰ ਸ਼ਰਮਾ, ਅਮਜਦ ਅਲੀ ਅਤੇ ਕਿਸ਼ਨ ਮਹਾਰਾਜ ਪਾਸ ਭੇਜੇ ਗਏ ਹਨ। ਸਾਥ ਦੇ ਸਾਜ਼ਾਂ (Percussion) ਵਿਚ ਯੁਗਲ ਬੰਦੀ ਜਾਂ ਤਿੰਨ ਕਲਾਕਾਰਾਂ ਦੀ ਆਈਟਮ ਦੇ ਉਹ ਪ੍ਰੋਗਰਾਮ ਬਹੁਤ ਦਿਲਖਿਚਵੇਂ ਸਨ ਜਿਨ੍ਹਾਂ ਵਿਚ ਸਤਿਗੁਰੂ ਜੀ ਦੇ ਆਪਣੇ ਬਣਾਏ ਬਿਖਮ ਤਾਲਾਂ ਨੂੰ ਨੌਜੁਆਨਾਂ ਨੇ ਕਮਾਲ ਦੀ ਮੁਹਾਰਤ ਨਾਲ ਪੇਸ਼ ਕੀਤਾ।

ਕਿਸ਼ਨ ਮਹਾਰਾਜ, ਜ਼ਾਕਰ ਹੁਸੈਨ ਅਤੇ ਕੁਮਾਰ ਬੋਸ (ਤਬਲਾ), ਸੁਲਤਾਨ ਖਾਂ (ਸਾਰੰਗੀ) ਅਤੇ ਧੋਲਪੁਰੀ (ਹਾਰਮੋਨੀਅਮ) ਜੈਸੇ ਸੰਗੀਤਕਾਰਾਂ ਦਾ ਯੋਗਦਾਨ ਘੱਟ ਮਹੱਤਵ ਵਾਲਾ ਨਹੀਂ। ਉਨ੍ਹਾਂ ਨੇ ਮੁੱਖ ਕਲਾਕਾਰਾਂ ਦੇ ਪ੍ਰੋਗਰਾਮ ਨੂੰ ਨੂੰ ਬਹੁਤ ਚਾਨਣ ਅਤੇ ਸਮਰਥਨ ਦਿਤਾ।

●

# ਦਰਸ਼ਨ ਸਚਖੰਡ ਦੇ

—ਪ੍ਰੀਤਮ ਸਿੰਘ ਕਵੀ

ਸਿੱਖਾਂ ਵਿਚ ਇਕ ਕਹਾਵਤ ਹੈ ਕਿ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਆਪਣੇ ਸਿਖਾਂ ਨੂੰ ਹਜ਼ੂਰ ਸਾਹਿਬ (ਨਾਂਦੇੜ) ਵਿਚ ਉਡੀਕਦੇ ਰਹਿੰਦੇ ਹਨ। ਅਤੇ ਹਰ ਸਿਖ ਦੀ ਤਮੰਨਾ ਰਹਿੰਦੀ ਹੈ ਕਿ ਉਹ ਸਵਾਸ ਪੂਰੇ ਹੋਣ ਤੋਂ ਪਹਿਲੋਂ ਪਹਿਲੋਂ ਇਕ ਵੇਰ ਗੁਰਦੁਆਰਾ ਸੱਚਖੰਡ ਹਜ਼ੂਰ ਸਾਹਿਬ ਦੇ ਦਰਸ਼ਨ ਜ਼ਰੂਰ ਕਰੇ। ਪਦਾਰਥ ਪਖੋਂ ਤਕੜੇ ਜਾਂ ਕਿਸੇ ਤਰ੍ਹਾਂ ੪-੫ ਸੌ ਰੁਪਿਆ ਜੁਟਾ ਸਕਣ ਵਾਲੇ ਬਜ਼ੁਰਗ ਜੋੜੇ ਜਾਂ ਗ੍ਰਿਸਤ ਧੰਦਿਆਂ ਨੂੰ ਨਿਬੇੜ ਚੁੱਕੇ ਵਿਅਕਤੀ ਆਪਣੇ ਸਾਥੀਆਂ ਨਾਲ ਮਹਾਂਰਾਸ਼ਟਰ ਦੀ ਧਰਤੀ ਤੇ ਗੋਦਾਵਰੀ ਦੇ ਕੰਢੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਹਾਜ਼ਰ ਹੁੰਦੇ ਹਨ।

ਇਹੋ ਹੀ ਵਜਹ ਹੈ ਕਿ ਦੇਸ਼ ਦੀ ਰਾਜਧਾਨੀ ਤੇ ਹੋਰ ਵੱਡੇ ਸ਼ਹਿਰਾਂ ਵਿਚ ਜਿੱਥੇ ਸਿਖ ਵੱਡੀ ਗਿਣਤੀ ਵਿਚ ਰਹਿੰਦੇ ਹਨ. ਸਾਲ ਵਿਚ ਹੋਲੇ ਮਹੱਲੇ ਦੇ ਨਜ਼ਦੀਕ ਬੱਸ-ਮਾਲਕਾਂ ਦੇ ਇਸ਼ਤਿਹਾਰ ਗੁਰਦੁਆਰਿਆਂ ਦੇ ਦਰਾਂ ਮੂਹਰੇ ਲੱਗੇ ਸਿਖ ਪਰਿਵਾਰਾਂ ਨੂੰ ਸਸਤੇ ਕਰਾਇਆਂ ਤੇ ਹਜ਼ੂਰ ਸਾਹਿਬ ਲੈ ਚੱਲਣ ਦੀ ਪ੍ਰੇਰਨਾ ਦਿੰਦੇ ਰਹਿੰਦੇ ਹਨ।

ਮੇਰਾ ਵੀ ਚਿਰੋਕਣਾ ਜੀ ਕਰਦਾ ਸੀ, ਉਸ ਪਾਵਨ ਸਥਾਨ ਦੇ ਦਰਸ਼ਨ, ਏਸੇ ਸਰੀਰ ਵਿਚ ਕਰਨ ਦਾ। ਜਿਥੋਂ ਗੁਰੂ ਰਾਮ ਸਿੰਘ ਜੀ ਨੇ ਭ੍ਰਿਸ਼ਟ ਹੋਏ ਸਿਖ ਸਮਾਜ ਨੂੰ ਉਭਾਰਨ ਦਾ ਸੰਕਲਪ ਲੈ ਕੇ, ਭਾਈ ਰਾਇ ਸਿੰਘ ਨੂੰ ਭੇਜ ਕੇ ਸਿਖੀ ਰਹਿਤ ਬਹਿਤ ਦੀ ਮਰਿਆਦਾ ਪ੍ਰਾਪਤ ਕੀਤੀ ਸੀ। ਉਂਝ ਤਾਂ ਸਿਖੀ ਦੇ ਕੇਂਦਰ ਪੰਜਾਬ ਤੇ ਬਿਹਾਰ ਵਿਚ ਹੈ ਸਨ ਪਰ ਏਥੇ ਅੰਗਰੇਜ਼ ਪਰਸਤੀ ਨੇ ਉਹਦੀ ਇੱਛਾ ਵਿਚ ਬਹੁਤ ਕੁਝ ਢਾਲ ਲਿਆ ਸੀ।

ਸਾਡੇ ਜੁਗ ਦੇ ਸਤਿਗੁਰੂ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਗਾਹੇ-ਬ-ਗਾਹੇ ਆਪਣੇ ਪੂਰਵਜਾਂ ਦੀ ਇਸ ਯਾਦ ਨੂੰ ਪਰਸਣ ਜਾਂਦੇ ਰਹੇ ਤੇ ਸਮੇਂ ਦੇ ਮਾਲਿਕ ਸਤਿਗੁਰੂ ਜਗਜੀਤ ਸਿੰਘ ਜੀ ਵੀ ਇਥੇ ਦੀ ਯਾਤਰਾ ਕਰ ਚੁਕੇ ਸਨ। ਦਿੱਲੀ ਵਿਚ ਰਹਿੰਦਿਆਂ ਮੇਰੀ ਇੱਛਾ ਪ੍ਰਬਲ ਹੁੰਦੀ ਜਾ ਰਹੀ ਸੀ ਕਿ ਆਪਣੇ ਗੁਰੂ ਦੇਵ ਦੇ ਸੰਗ ਸਾਥ ਵਿਚ ਕਿਤੇ ਹਜ਼ੂਰ ਸਾਹਿਬ ਦੇ ਦਰਸ਼ਨ ਪਰਸੀਏ ਤਾਂ ਗੱਲ ਏ।

ਤੇ ਇਸ ਦਿਨ ਲਈ ਬਹਾਨਾ ਬਣ ਗਿਆ ਸ੍ਰ: ਹਰਭਜਨ ਸਿੰਘ ਠੇਕੇਦਾਰ ਵਲੋਂ ਔਰੰਗਾਬਾਦ (ਮਹਾਂਰਾਸ਼ਟਰ) ਵਿਚ ਕਰਵਾਇਆ ਜਾ ਰਿਹਾ ਸੱਤਵਾਂ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸ਼ਾਸਤਰੀ ਸੰਗੀਤ ਸੰਮਲੇਨ। ਇਸ ਬੇ-ਜੋੜ ਸੰਗੀਤ ਸੰਮੇਲਨ ਸਮੇਂ ੧੭-੧੮ ਦਸੰਬਰ ੧੯੮੦ ਦੇ ਦਿਨ ਵਿਹਲੇ ਰੱਖੇ ਗਏ ਤੇ ਇਹਨਾਂ ਦੀ ਵਰਤੋਂ ਕੀਤੀ ਗਈ ਗੁਰੂ ਗੋਬਿੰਦ ਸਿੰਘ ਜੀ ਦੀ ਹਸਤੀ ਦੇ ਵਿਵਾਦ ਸਥਾਨ ਦੇ ਦਰਸ਼ਨ ਕਰ ਲਈ।

ਹਰਭਜਨ ਸਿੰਘ ਜੀ ਨੇ ਨਾਂਦੇੜ ਦੇ ਨਜ਼ੀਕ ਅੜਰੰਗਾ ਫਾਟਾ ਵਾਰੰਗਾਂ ਸੁਰੰਗ ਸਾਈਟ ਤੇ ਇਕ ਅਖੰਡਪਾਠ ਕਰਵਾ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੋਗ ਸਮੇਂ ਦਰਸ਼ਨ ਦੇਣ ਲਈ ਰਜ਼ਾਮੰਦ ਕਰ ਲਿਆ ਅਤੇ ਸਾਨੂੰ ੭੦-੮੦ ਨਰ-ਨਾਰਾਂ ਨੂੰ ਇਹ ਸੁਭਾਗ ਇਸੇ ਬਹਾਨੇ ਮਿਲ ਗਿਆ ਕਿ ਅਸੀਂ ਉਸ ਸਥਾਨ ਦੀ ਪਵਿੱਤਰ ਧੂੜੀ ਮਸਤਕਾਂ ਨੂੰ ਛੁਹਾ ਸਕੀਏ, ਜਿਥੇ ਪੌਣੇ ਤਿੰਨ ਸੌ ਸਾਲ ਪਹਿਲਾਂ, ਕਲਗੀਧਰ ਪਾਤਸ਼ਾਹ ਆਪਣੇ ਅਧੂਰੇ ਸੁਪਨਿਆਂ ਦੀ ਪੂਰਤੀ ਲਈ, ਅੰਤਮ ਨਾਟਕ ਦੇ ਬਹਾਨੇ, ਉਹਨਾਂ ਚਰਨਾਂ ਨਾਲ ਵਿਚਰਦੇ ਰਹੇ ਜਿਹੜੇ ਮਾਛੀ-ਵਾੜੇ ਦੇ ਜੰਗਲੀ ਕੰਡਿਆਂ ਨੇ ਬੇਰਹਿਮੀ ਕਾਰਨ ਕਈ ਵਾਰ ਪੱਛੇ ਗਏ ਸਨ।

ਔਰੰਗਾਬਾਦ ਤੋਂ ੧੭ ਦਸੰਬਰ ਦੀਆਂ ਟ੍ਰੇਨਾਂ ਤੇ ੨੩੭ ਕਿਲੋਮੀਟਰ ਫਾਸਲਾ ਤੈ ਕਰਕੇ ੭੦-੮੦ ਨਾਮਧਾਰੀ ਸਿੰਘ ਸਿੰਘਣੀਆਂ ਨਾਂਦੇੜ ਪਹੁੰਚ ਗਈਆਂ । ਡੇਰੇ ਲਾਏ ਗਏ ਗੁ: ਸੱਚਖੰਡ ਅਤੇ ਗੁ: ਲੰਗਰ ਸਾਹਿਬ ਵਿਚ । ਵੱਖ ਵੱਖ ਗੁਰਦੁਆਰਿਆਂ ਦੇ ਦਰਸ਼ਨ ਅਤੇ ੧੮ ਨੂੰ ਸਵੇਰੇ ਗੋਦਾਵਰੀ ਘਾਟ ਤੇ ਇਸ਼ਨਾਨ ਕਰ ਤੀਰਥੀ ਮਹੱਤਤਾ ਪ੍ਰਾਪਤ ਕੀਤੀ । ਸਾਨੂੰ ਪਤਾ ਲਗ ਗਿਆ ਕਿ ਸਤਿਗੁਰੂ ਜੀ ੭.੩੦ ਵਜੇ ਸਵੇਰੇ ਹੀ ਕਾਰ ਦੁਆਰਾ ਸਚਖੰਡ ਪਧਾਰ ਰਹੇ ਹਨ । ਗੁ: ਸਚਖੰਡ ਦੀ ਬਿਲਡਿੰਗ ਪਿਛਵਾੜਿਓਂ ਸੂਰਜ ਦੀਆਂ ਕਿਰਨਾਂ ਨੂੰ ਅਜੇ ਪ੍ਰਗਟਾਅ ਦਾ ਮੌਕਾ ਨਹੀਂ ਸੀ ਮਿਲਿਆ ਕਿ ਦੂਧੀਆ ਜੇਹੀ ਧੁੰਦ ਅਤੇ ਬੰਦ ਪਏ ਖਾਮੋਸ਼ ਮੁਖ ਬਜ਼ਾਰ ਥਾਣੀਂ ਸਤਿਗੁਰੂ ਜੀ ਤੇ ਨਾਲ ਦਾ ਜਥਾ ਦੋ ਹ ਕਾਰਾਂ ਤੇ ਆ ਪਹੁੰਚਾ । ਪਰਵੇਸ਼ ਦੁਆਰ ਤੇ ਇੰਤਜ਼ਾਰ ਕਰ ਰਹੀਆਂ ਸੰਗਤਾਂ ਦਸਮੇਸ਼ ਜੀ ਦੇ ਸਥਾਨ ਦਾ ਆਪਣੇ ਸਤਿਗੁਰੂ ਜੀ ਨਾਲ ਹੋ ਕੇ ਪਰਸਣ ਦਾ ਸੁਭਾਗ ਪ੍ਰਾਪਤ ਕਰਦੀਆਂ ਬਾਗ ਬਾਗ ਸਨ ।

ਸੱਚੇ ਪਾਤਸ਼ਾਹ ਵਿਧੀਵਤ ਗੁ: ਸਚਖੰਡ ਦੇ ਸੁਨਹਿਰੀ ਛਤ ਵਾਲੇ ਹਾਲ ਅੰਦਰ ਦਾਖ਼ਲ ਹੋਏ ਤਾਂ ਦਰਸ਼ਕਾਂ ਵਿਚ ਸੁਭਾਵਕ ਹੀ ਕੌਤੂਹਲ ਸੀ । ਸੁਨਹਿਰੀ ਪਾਲਕੀਆਂ ਵਿਚ ਆਦਿ ਤੇ ਦਸਮ ਗ੍ਰੰਥ ਜੀ ਦੇ ਪ੍ਰਕਾਸ਼ ਸਨ । ਸਤਿਗੁਰੂ ਜੀ ਸੰਗਤ ਨਾਲ ਸਤਿਕਾਰ ਵਿਚ ਨਮਸਕਾਰ ਕਰ ਬੈਠੇ । ਅਰਦਾਸੀਏ (ਉਪ ਗ੍ਰੰਥੀ) ਮੀਤ ਜਥੇਦਾਰ ਸ੍ਰੀ ਮੱਖਣ ਜੀ ਨੇ ੧੦੧/= ਦੀ ਅਰਦਾਸ ਕੀਤੀ । ਸਚਖੰਡ ਵਲੋਂ ਸ੍ਰੀ ਹਜ਼ੂਰ ਨੂੰ ਇਕ ਚੱਦਰ ਸਿਰੋਪਾਉ ਵਜੋਂ ਅਰਪਣ ਕੀਤੀ ਗਈ । ਸਤਿਗੁਰਾਂ ਸਿਰੋਪਾਉ ਧਾਰਨ ਕਰ, ਮੁੱਖ ਪੁਜਾਰੀ, ਹੈਡ ਗ੍ਰੰਥੀ, ਵਡੇ ਜਥੇਦਾਰ ਸ੍ਰੀ ਜੁਗਿੰਦਰ ਸਿੰਘ ਮੋਨੀ ਦੁਆਰਾ ਕਲਗੀਧਰ ਪਾਤਸ਼ਾਹ ਦੇ ਆਪਣੇ ਵਰਤੇ ਹਥਿਆਰਾਂ ਦੇ ਦਰਸ਼ਨ ਕੀਤੇ । ਰਾਗੀਆਂ ਸਿੰਘਾਂ ਨੂੰ ੧੦੧/= ਰੁਪਏ ਭੇਟਾ ਕੀਤੇ ਗਏ । ਪੰਦਰਾਂ ਵੀਹ-ਕੁ ਮਿੰਟ ਦਾ ਸਮਾਂ ਏਥੇ ਬਤੀਤ ਕਰ ਕੇ, ਸੰਤ ਬਾਬਾ ਨਿਧਾਨ ਸਿੰਘ ਜੀ ਦੇ ਗੁਰਦੁਆਰਾ ਲੰਗਰ ਸਾਹਿਬ ਪਧਾਰੇ ।

ਬਾਬਾ ਆਤਮਾ ਸਿੰਘ ਜੀ ਮੋਨੀ ਇਸ ਵੇਲੇ ਇਸ ਗੁਰਦੁਆਰਾ ਦੇ ਮੁੰਤਜ਼ਿਮ ਹਨ । ਏਥੇ ਬੜੀ ਉਦਾਰਤਾ ਨਾਲ ਆਏ ਗਏ ਵਿਅਕਤੀਆਂ ਦੀ ਸੇਵਾ ਤੇ ਲੰਗਰ ਆਦਿ ਦਾ ਪ੍ਰਬੰਧ ਕੀਤਾ ਜਾਂਦਾ ਹੈ । ਸੰਤ ਬਾਬਾ ਮੋਨੀ ਜੀ ਨੇ ਸ੍ਰੀ ਸਤਿਗੁਰੂ ਜੀ ਦਾ ਹਾਰਦਿਕ ਸਵਾਗਤ ਕਰਦਿਆਂ, ਆਪਣੇ ਸਥਾਨ ਤੇ ਬੈਠਾਲ ਸ੍ਰੀ ਸਤਿਗੁਰੂ ਜੀ ਹਥੀਂ ਹੀ ਆਏ ਹੋਏ ਸਿੰਘਾਂ ਨੂੰ ਸਿਰੋਪਾਓ ਵਜੋਂ ਪੀਲੇ ਪਟਕੇ ਤੇ ਪਰਸ਼ਾਦ-ਪੂੜੀਆਂ ਵੰਡਵਾਈਆਂ । ਸਤਿਗੁਰ ਜੀ ਉਠਣ ਲਗੇ ਤਾਂ ਬਾਬਾ ਜੀ ਨੇ ਪ੍ਰੇਮ-ਪੂਰਵਕ ਫਿਰ ਬੈਠਾ ਲਿਆ ਅਤੇ ਇਕ ਕੱਚਾ ਕੇਲਾ ਰੰਗ ਦੀ ਚੱਦਰ, ਇਕ ਰੁਪਹਿਰੇ ਕਬਜ਼ੇਵਾਲੀ ਕਿਰਪਾਨ ਭੇਂਟ ਕੀਤੀ । ਫਿਰ ਉੱਠਣ ਲੱਗੇ ਤਾਂ ਦੁਬਾਰਾ ਆਗ੍ਰਹਿ ਕਰਕੇ ਬੈਠਾਇਆ ਅਤੇ ਆਪਣੇ ਇਕ ਬੱਚੇ (ਸੇਵਕ ਜਾਂ ਚੇਲੇ) ਦੇ ਸਿਰ ਤੇ ਸਤਿਗੁਰਾਂ ਹੱਥੀਂ ਦਸਤਾਰ ਬਨ੍ਹਵਾਈ । ਫਿਰ ਉੱਠੇ ਤਾਂ ਬਿਨੈ ਕਰਕੇ ਫਿਰ ਬੈਠਾਇਆ ਅਤੇ ਟੋਕਰਾ ਕੇਲਿਆਂ ਦਾ ਭੇਂਟ ਕੀਤਾ ।

ਸੰਤ ਬਾਬਾ ਆਤਮਾ ਸਿੰਘ ਜੀ ਮੋਨੀ ਦਾ ਪ੍ਰੇਮ ਸਾਰਿਆਂ ਲਈ ਹੀ ਪ੍ਰੇਰਣਾ ਦੇ ਰਿਹਾ ਸੀ । ਸਤਿਗੁਰੂ ਜੀ ਨੂੰ ਨਾਲ ਹੋ ਕੇ ਬਾਬਾ ਜੀ ਨੇ ਆਪਣੇ ਪੂਰਵਜ ਸੰਤਾਂ ਦੇ ਸਥਾਨ ਦਿਖਾਏ । ਏਥੇ ਬਾਹਰਲੇ ਦੁਕਾਨਦਾਰਾਂ ਵਿਚੋਂ ਕੁਝ ਨੇ ਭਜਨ ਪੁਛਿਆ ।

ਇਥੋਂ ਸ੍ਰੀ ਸਤਿਗੁਰੂ ਜੀ, ਸਚਿ ਖੰਡ ਦੇ ਮੁਖੀ ਪੁਜਾਰੀ ਮੋਨੀ ਸਾਹਿਬ ਦੀ ਰਹਾਇਸ਼ ਤੇ ਪਧਾਰੇ ਜਿਥੇ ਦੋ ਸਾਧਾਰਣ ਪਾਠ ਹੋ ਰਹੇ ਸਨ । ਮੋਨੀ ਸਾਹਿਬ ਦੇ ਇਸ ਭੀੜੇ ਚੁਬਾਰੇ ਵਿਚ ਸਾਡੇ ਵਿਚੋਂ ਹਜ਼ੂਰ ਦੇ ਨਾਲ ਸਨ : ਬੇਬੇ ਦਲੀਪ ਕੌਰ ਜੀ, ਠਾਕੁਰ ਦਲੀਪ ਸਿੰਘ ਜੀ, ਠਾਕੁਰ ਪਤਨੀ ਬੀਬੀ ਗੁਰਮੀਤ ਕੌਰ ਜੀ, ਪੰਡਤ ਗੋਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਤਰਸੇਮ ਸਿੰਘ ਸਕੱਤਰ, ਸ੍ਰੀ ਜਗਦੀਸ਼ ਸਿੰਘ ਸੰਪਾਦਕ ਵਰਿਆਮ, ਨਾਲ ਹੋ ਕੇ ਸਾਰੀ ਯਾਤਰਾ ਕਰਵਾਣ ਵਾਲੇ ਸ: ਹਰਭਜਨ ਸਿੰਘ ਠੇਕੇਦਾਰ ਅਤੇ ਲੇਖਕ ।

ਕੁਝ ਸਮਾਂ ਵਿਚਾਰ ਵਟਾਂਦਰਾ ਤੇ ਪੁਰਾਣੀਆਂ ਯਾਦਾਂ ਸਾਂਝੀਆਂ ਹੋਈਆਂ । ਪ੍ਰਸ਼ਾਦ ਸਤਿਕਾਰ ਏਥੇ ਵੀ ਆਦਰਸ਼ਕ ਸੀ । ਸਤਿਗੁਰੂ ਜੀ ਨੂੰ ਵਿਦਾ ਹੋਣ ਤੋਂ ਪਹਿਲਾਂ ਮੁਖ ਪੁਜਾਰੀ ਸ੍ਰੀ ਜੁਗਿੰਦਰ ਸਿੰਘ ਮੋਨੀ ਨੇ ਰੇਸ਼ਮੀ ਦਸਤਾਰ ਭੇਂਟ ਕੀਤੀ ਤੇ



ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੇ
ਪਾਵਨ ਸ਼ਸਤਰਾਂ ਦੇ ਦਰਸ਼ਨ ।'

ਗੁਰਦੁਆਰਾ ਲੰਗਰ ਸਾਹਿਬ ਦੇ
ਮੁਖ ਦੁਆਰ ਦੇ ਬਾਹਰ ਸਤਿਗੁਰੂ ਜੀ
ਨਾਲ ਸੰਤ ਆਤਮਾ ਸਿੰਘ ਮੋਨੀ,
ਬੇਬੇ ਦਲੀਪ ਕੌਰ ਜੀ, ਬੀਬੀ
ਗੁਰਮੀਤ ਕੌਰ ਜੀ, ਅਤੇ ਹੋਰ ਸਾਧ
ਸੰਗਤ ਖੜੀ ਹੈ ।





ਗੁਰਦੁਆਰਾ ਲੰਗਰ ਸਾਹਿਬ ਨਦੇੜ
ਵਿਖੇ ਲੰਗਰ ਦਾ ਇਕ ਦ੍ਰਿਸ਼ ।



ਗੁਰਦੁਆਰਾ 'ਸਚਿ ਖੰਡ' ਨੰਦੇੜ ਵਲੋਂ ਭੇਟ ਕੀਤੇ ਦੁਸ਼ਾਲੇ ਦਾ ਸਤਿਕਾਰ ਕਰਦੇ ਹੋਏ ਸਤਿਗੁਰੂ ਜਗਜੀਤ ਸਿੰਘ ਜੀ। ਨਾਲ ਸ: ਹਰਭਜਨ ਸਿੰਘ ਜੀ।



ਗੁਰਦੁਆਰਾ ਸਚਿ ਖੰਡ। ਗੁਰੂ ਗੋਬਿੰਦ ਸਿੰਘ ਜੀ ਦੇ ਸ਼ਸਤਰ ਗ੍ਰਹਿ ਦੇ ਦੁਆਰ ਸਾਹਮਣੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵਰਿਆਮ ਦੇ ਸੰਪਾਦਕ ਜਗਦੀਸ਼ ਸਿੰਘ ਅਤੇ ਹੋਰ ਸੰਗਤ।



ਨਾਮਧਾਰੀ, ਸੰਗਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਗੁਰਦੁਆਰਾ 'ਸਚ ਖੰਡ' ਅਬਚਲ ਨਗਰ, ਹਜ਼ੂਰ ਸਾਹਿਬ, ਨਦੇੜ, ਦੇ ਦਰਸ਼ਨਾ ਨੂੰ ਗਈਆਂ। ਸੁਨਹਿਰੀ ਹਾਲ ਵਿਚ ਆਦਿ ਅਤੇ ਦਸਮ ਗ੍ਰੰਥ ਦੀਆਂ ਬੀੜਾਂ ਦਾ ਪ੍ਰਕਾਸ਼ ਦਿਸ ਰਿਹਾ ਹੈ।



ਗੁਤਦੁਆਰਾ ਲੰਗਰ ਸਾਹਿਬ ਜੀ ਤੋਂ ਸਤਿਗੁਰੂ ਜੀ ਨੂੰ ਸੰਤ ਆਤਮਾ ਸਿੰਘ ਮੋਨੀ ਵਿਦਾ ਕਰਨ ਆ ਰਹੇ ਹਨ। ਸੰਗਤਾਂ ਵਿਚ ਪੰਡਤ ਗੋਪਾਲ ਸਿੰਘ ਜੀ ਵੀ ਖੜੇ ਹਨ।



ਗੁਰਦੁਆਰਾ ਸਚਿ ਖੰਡ ਦੇ ਮੁਖ ਪੁਜਾਰੀ, ਸੰਤ ਜੁਗਿੰਦਰ ਸਿੰਘ ਮੋਨੀ ਸ਼ਸਤਰਾਂ ਦੀ ਸੇਵਾ ਵਿਚ ਹਾਜ਼ਰ।



ਗੁਰਦੁਆਰਾ ਸਚਿ ਖੰਡ ਨੰਦੇੜ ਦੇ ਦਰਸ਼ਨਾਂ ਤੋਂ ਵਾਪਸੀ ਦਾ ਦ੍ਰਿਸ਼। ਸਤਿਗੁਰੂ ਜੀ ਨਾਲ ਨਾਮਧਾਰੀ ਸੰਗਤਾਂ ਅਤੇ ਹੋਰ ਸ਼ਰਧਾਲੂ।



ਸਤਿਗੁਰੂ ਜਗਜੀਤ ਸਿੰਘ ਜੀ ਸੰਗਤ ਵਿਚ ਬੈਠੇ ਸੰਗੀਤ ਸੰਮੇਲਨ ਪ੍ਰਤੀ ਆਸ਼ੀਰਵਾਦ ਪ੍ਰਦਾਨ ਕਰਦੇ ਹੋਏ।



ਜਥੇਦਾਰ ਸਾਹਿਬਾਨ ਜਿਨਾਂ ਅਖੰਡ ਪਾਠਾਂ ਅਤੇ ਹੱਲੇ ਦੇ ਦੀਵਾਨਾਂ ਦਾ ਪ੍ਰੋਗਰਾਮ ਜਾਰੀ ਰਖਿਆ (ਖਬਿਓਂ) ਸੰਤ ਗੁਰਬਖਸ਼ ਸਿੰਘ ਹਰ ਸ਼ੇ, ਜਥੇਦਾਰ ਦਾਨ ਸਿੰਘ, ਜਥੇਦਾਰ ਨਿਰੰਜਨ ਸਿੰਘ ਕੱਕੜ, ਜਥੇਦਾਰ ਗਿਆਨ ਸਿੰਘ ਵੀਰੋਕੇ ਅਤੇ ਸੰਤ ਗੁਰਮੁਖ ਸਿੰਘ ਢੋਲਕ ਵਾਲੇ।



ਨੰਦੇੜ ਵਿਖੇ ਸਚਿ ਖੰਡ ਗੁਰਦੁਆਰੇ ਵਿਚ ਸਜੇ ਦਸਮੇਸ਼ ਗੁਰੂ ਜੀ ਦੇ ਸ਼ਸਤਰ।

ਆਗ੍ਰਹਿ ਕੀਤਾ ਕਿ ਸੀਸ ਤੇ ਸਜਾਈ ਜਾਇ। ਸੱਚੇ ਪਾਤਸ਼ਾਹ ਨੇ ਆਪਣੇ ਦਸਤਾਰੇ ਉੱਤੇ ਉਹਦੇ ਪੇਚ ਵਲ ਕੇ ਆਸ਼ਾ ਪੂਰਨ ਕੀਤੀ। ਉਪਰੰਤ ਮੌਨੀ ਸਾਹਿਬ ਇਕ ਰੁਪਹਿਰੀ ਭਾਹ ਮਾਰਦਾ ਇਕ ਚੋਗਾ ਲੈ ਆਏ। ਸਤਿਗੁਰੂ ਜੀ ਨੇ ਪਹਿਨਿਆ। ਫਿਰ ਪੀਲਾ ਪਟਕਾ ਮੰਢਿਆਂ ਤੇ ਲੈਣ ਬਾਅਦ ਨੀਲੀ ਕਢਾਈ ਵਾਲਾ ਰੁਪਹਿਰੀ ਕਮਰਬੰਦ ਅਤੇ ਫਿਰ ਇੰਜ ਦਾ ਹੀ ਇਕ ਗਾਤਰਾ ਜਿਸ ਵਿਚ ਸੁਨਹਿਰੀ ਮੁੱਠ ਵਾਲੀ ਕਿਰਪਾਨ ਸੀ, ਸਤਿਗੁਰੂ ਜੀ ਨੇ ਆਦਰ ਨਾਲ ਸਭ ਕੁਝ ਪਰਵਾਨ ਕੀਤਾ— ਪਹਿਨਿਆ। ਸੁਨਹਿਰੀ ਚੋਗੇ ਦੇ ਦੁਆਲੇ ਬਾਰੀਕ ਪੱਟੀ ਨੀਲੇ ਫੁੱਲਾਂ ਦੀ ਸੀ।

ਨਾਮਧਾਰੀ ਸਿੰਘ ਤਾਂ ਧਿਆਨ ਨਾਲ ਵੇਖਦੇ ਸੋਚ ਰਹੇ ਸਨ। ਇਹ ਨੀਲ ਤੋਂ ਡਰਨ ਵਾਲੇ ਅਜ ਨੀਲੇ ਫੁੱਲਾਂ ਵਾਲੇ ਚੋਗੇ ਕਮਰਬੰਦ ਪਹਿਨ ਰਹੇ ਹਨ। ਸਤਿਗੁਰੂ ਜੀ ਪ੍ਰੇਮ ਦੇ ਬੱਧੇ ਇਹ ਸਭ ਕੁਝ ਸਵੀਕਾਰ ਕਰ ਰਹੇ ਸਨ। ਠਾਕੁਰ ਦਲੀਪ ਸਿੰਘ ਜੀ ਨੰਦੇੜ ਯਾਤਰਾ ਨੂੰ ਚਿਤ੍ਰਬੰਦ ਕਰਨ ਲਈ ਕੈਮਰੇ ਦੀ ਕਲਿੱਕ ਕਲਿੱਕ ਸੁਰ ਕੀਤੀ ਰਖੀ। ਖਾਸਕਰ ਮੌਨੀ ਸਾਹਿਬ ਦੇ ਚੁਬਾਰੇ ਉੱਤੇ ਜੋ ਕੁਝ ਵਾਪਰ ਰਿਹਾ ਸੀ ਉਹ ਤਾਂ ਇਤਿਹਾਸਕ ਦਸਤਾਵੇਜ਼ ਦੇ ਰੂਪ ਵਿਚ ਸੰਭਾਲਣਾ ਸੀ।

ਸਤਿਗੁਰੂ ਜੀ ਨੇ ਸਤਿਕਾਰ ਰੂਪ ਵਿਚ ਪਹਿਨੇ ਬਸਤਰ ਉਤਾਰੇ ਤੇ ਮੌਨੀ ਜੀ ਤੇ ਹੋਰ ਦਰਸ਼ਕਾਂ ਨੂੰ (੮-੧੦ ਸਰੀਰ ਲੋਕਲ ਵੀ ਸਨ) ਪ੍ਰੇਮ ਪੂਰਵਕ ਦੱਸਿਆ : ਅਸੀਂ ਨੀਲ ਵਿਰੋਧੀ ਹਾਂ ਤੇ ਇਸ ਨੂੰ ਤੁਰਕਾਂ ਦਾ ਰੰਗ ਹੀ ਸਮਝਦੇ ਹਾਂ। ਨੀਲੀ ਦਰੀ ਤੇ ਬੈਠਣਾ ਜਾਂ ਚਲਣਾ ਵੀ ਪਸੰਦ ਨਹੀਂ ਕਰਦੇ, ਏਥੇ ਨੀਲੇ ਫੁਲਾਂ ਵਾਲੇ ਬਸਤਰ ਪਹਿਨ ਵੀ ਲਏ। ਇਹ ਸਭ ਮੌਨੀ ਜੀ ਦੇ ਪ੍ਰੇਮ ਦਾ ਸਤਿਕਾਰ ਹੈ। ਪ੍ਰੇਮ ਅੱਗੇ ਨੇਮ ਨਹੀਂ ਠੀਕ ਹੀ ਕਿਹਾ ਜਾਂਦਾ ਹੈ। ਇਥੇ ਮੇਰੇ ਨੇਮ ਤੇ ਪਰਹੇਜ਼ ਪ੍ਰੇਮ ਸੰਬੰਧਾਂ ਵਿਚ ਵਿਘਨ ਉਪਸਥਿਤ ਕਰਦੇ। ਕੋਈ ਓਦੋਂ, ਨੀਲ ਕੋਈ ਸਪੇਦ ਦੀ ਤੁਕ ਦੂੰਹ ਤਰ੍ਹਾਂ ਦੇ ਲੋਕਾਂ ਦੀ ਵਿਆਖਿਆ ਕਰਦੀ ਹੈ, ਮੁਸਲਮਾਨਾਂ ਅਤੇ ਹਿੰਦੂਆਂ ਦੀ। ਅਸੀਂ ਸਤਿਜੁਗੀ ਰੰਗ ਸਫੈਦ ਨੂੰ ਤਰਜੀਹ ਦੇਣ ਵਾਲੇ ਹਾਂ। ਏਥੇ ਮੇਰਾ ਨੀਲੀ ਪੱਟੀ ਦੇ ਫੁੱਲਾਂ ਵਾਲਾ ਚੋਗਾ ਪਹਿਨਣਾ ਵਿਧਾਨ ਦੀ ਥਾਂ ਨਹੀਂ ਲੈ ਸਕਦਾ। ਇਹ ਤਾਂ ਇਕ ਵਿਸ਼ੇਸ਼ ਅਵਸਰ ਤੇ ਵਿਸ਼ੇਸ਼ ਵਾਕਿਆ ਹੈ। ਅਪਵਾਦ ਹੈ। ਸਤਿਗੁਰੂ ਰਾਮ ਸਿੰਘ ਜੀ ਨੂੰ ਜਦੋਂ ਅੰਮ੍ਰਿਤਸਰ ਦੇ ਪੁਜਾਰੀਆਂ ਵਲੋਂ ਨੀਲਾ ਦਸਤਾਰਾ ਭੇਟ ਕੀਤਾ ਗਿਆ ਸੀ ਤਾਂ ਉਹਨਾਂ ਉਸ ਨੂੰ ਸਤਿਕਾਰ ਵਜੋਂ ਸੀਸ ਤੇ ਧਰਿਆ ਸੀ...... ।"

ਇਸ ਸਪਸ਼ਟਤਾ ਨਾਲ ਸ਼ੰਕਾ ਨਵਿਰਤ ਕਰ ਕੁਝ ਦੇਰ ਬਾਅਦ ਸਤਿਗੁਰੂ ਜੀ ਆਗਿਆ ਲੈ ਪੌੜੀਆਂ ਉਤਰੇ। ਮੁਖ ਪੁਜਾਰੀ ਜੀ ਆਦਰ ਵਜੋਂ ਵੱਡੇ ਦਰਵਾਜ਼ੇ ਤਕ ਨਾਲ ਆਏ।

ਸਤਿਗੁਰੂ ਜੀ ਦੇ ਨਾਲ ਇਸ ਮੌਕੇ ਬੰਬਈ, ਹੈਦਰਾਬਾਦ, ਪੰਜਾਬ ਤੇ ਹਰਿਆਣਾ ਆਦਿ ਪ੍ਰਾਂਤਾਂ ਨਗਰਾਂ ਦੇ ਚੋਣਵੇਂ ਸਿਖ ਸਨ।

ਮੈਨੂੰ ਅਤੇ ਜਗਦੀਸ਼ ਸਿੰਘ ਜੀ ਵਰਿਆਮ ਨੂੰ 'ਸੱਚਖੰਡ ਪੱਤਰ' ਦੇ ਸੰਪਾਦਕ ਬੀਬੇ ਤੇ ਗੁਰਮੁਖ ਗੁਰਸਿਖ ਸ. ਨਿਰਵੈਰ ਸਿੰਘ 'ਅਰਸ਼ੀ' ਨੂੰ ਵੀ ਮਿਲਣ ਦਾ ਇਤਫਾਕ ਪ੍ਰਾਪਤ ਹੋਇਆ। ਬੜੇ ਪਿਆਰੇ ਦਰਸ਼ਨ, ਮਿੱਠੇ ਤੇ ਸੁਲਝੇ ਸਪਸ਼ਟ ਬੋਲ। ਅਰਸ਼ੀ ਜੀ ਦਾ ਸੰਪਾਦਤ ਪੱਤਰ ਵੇਖ ਖੁਸ਼ੀ ਹੋਈ ਕਿ ਉਹ ਸ਼ਹਿਰ-ਨਗਰਾਂ ਤੇ ਪੰਜਾਬੀ ਕੇਂਦਰਾਂ ਤੋਂ ਦੂਰ ਬੈਠੇ ਵੀ ਮਾਸਕ ਪੱਤਰ ਦੀ ਉੱਤਮਤਾ ਨੂੰ ਬਰਕਰਾਰ ਰੱਖ ਰਹੇ ਹਨ।

ਸਤਿਗੁਰੂ ਜੀ ਨੇ ਨਾਂਦੇੜ ਵਿਚ ਦੋ ਘੰਟੇ ਵਿਅਸਤ ਰਹਿ ਕੇ ਪ੍ਰੇਮ ਵੰਡਿਆ ਤੇ ਸਤਿਕਾਰ ਅਰਜਿਤ ਕੀਤਾ। ਸਚਮੁਚ ਹੀ ਸਾਡੇ ਲਈ ਸੁਭਾਗ ਸੀ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਤੇ ਚਰਨ ਪਰਸੇ ਸਥਾਨ ਤੇ ਉਨ੍ਹਾਂ ਦੇ ਆਦਰਸ਼ਾਂ ਪ੍ਰਤੀ ਹੀ ਸਜਗ ਤੇ ਪਹਿਰੂਏ ਸਤਿਗੁਰੂ ਜੀ ਸੰਗ-ਸਾਥ ਵਿਚ ਇਸ ਤੀਰਥ ਦੀ ਯਾਤਰਾ ਕੀਤੀ।



ਯਾਦਾਂ ਦੀ ਪਟਾਰੀ 'ਚੋਂ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਲੇਖਕ—ਮਾਸਟਰ ਅਜੀਤ ਸਿੰਘ ਚੀਮਾ,

੧੯੪੭ ਵਿਚ ਜਦ ਅਸੀਂ ਪਾਕਿਸਤਾਨ ਚੋਂ ਭਾਰਤ ਆਏ ਤਾਂ ਸਿੱਧੇ ਹੀ ਸਰਸੇ ਪਹੁੰਚੇ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲਾਂ ਹੀ ਸਾਡਾ ਪ੍ਰਬੰਧ ਕੀਤਾ ਹੋਇਆ ਸੀ। ਸਾਨੂੰ ਨਾਲੀ ਦੇ ਕੰਢੇ ਹਮਾਓ ਖੇੜਾ ਪਿੰਡ ਅਲਾਟ ਹੋਇਆ। ਇਹ ਪਿੰਡ ਮੱਛਰਾਂ ਦਾ ਪੋਲਟਰੀ ਫਾਰਮ ਹੀ ਬਣਿਆ ਹੋਇਆ ਸੀ। ਜਿਸ ਨੂੰ ਇਕ ਵਾਰੀ ਮੱਛਰ ਆਪਣਾ ਟੀਕਾ ਲਾਂਦਾ ਉਹ ਕਈ ਕਈ ਦਿਨ ਮਲੇਰੀਏ ਨਾਲ ਬਾਕਸਿੰਗ ਕਰਦਾ। ਇਸ ਪਿੰਡ ਵਿਚ ਕੁਲ ਪੰਜ ਛੇ ਘਰ ਸਨ। ਕਬਰ ਵਰਗੀ ਖਾਮੋਸ਼ੀ, ਨਿਰਾਸ਼ਤਾ, ਉਦਾਸੀ, ਉਜੜੀਆਂ ਹੋਈਆਂ ਕਚੀਆਂ ਗਲੀਆਂ ਵਿਚ ਸਾਕਾਰ ਰੂਪ ਵਿਚ ਫਿਰਦੀਆਂ ਦਿਸਦੀਆਂ। ਮਲੇਰੀਆ ਵਾਰੀ ਵਾਰੀ ਇਨ੍ਹਾਂ ਘਰਾਂ ਦੇ ਜੀਅ ਮੌਤ ਦੇ ਮੂੰਹ ਵਿਚ ਝੋਕਣ ਲਗ ਪਿਆ। ਮੇਰੀ ਮਾਤਾ ਵੀ ਸਾਨੂੰ ਛੋਟੀ ਉਮਰ ਵਿਚ ਇਥੇ ਹੀ ਵਿਛੋੜਾ ਦੇ ਗਈ । ਉਧਰੋਂ ਨਾਲੀ ਦਾ ਹੜ੍ਹ ਡਰਾਉਣੀ ਸੂਰਤ ਅਖਤਿਆਰ ਕਰੀ ਜਾਂਦਾ ਸੀ। ਇਕ ਸ਼ਹਿਰ ਵਿਚ ਵਸਣ ਵਾਲੇ ਪ੍ਰਵਾਰ ਲਈ ਇਥੇ ਘੜੀਆਂ ਕਟਣੀਆਂ ਬਹੁਤ ਕਠਨ ਹੋ ਗਈਆਂ । ਹੁਣ ਉਪਰਾਮਤਾ ਤੇ ਅਸ਼ਾਂਤੀ ਅੰਦਰ ਹੀ ਅੰਦਰ ਏਥੋਂ ਪਿਛੇ ਪੰਜਾਬ ਮੁੜਨ ਲਈ ਸਾਨੂੰ ਪ੍ਰੇਰਨਾ ਦੇਣ ਲਗੀ। ਭਾਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸਾਨੂੰ ਹਰ ਕਿਸਮ ਦੀ ਸਹਾਇਤਾ ਤੇ ਪਿਆਰ ਮਿਲਿਆ ਪਰ ਫੇਰ ਵੀ ਹਮਾਓਂ ਖੇੜੇ ਦੇ ਡਰਾਉਣੇ ਵਾਤਾਵਰਣ ਨੇ ਸਾਡੇ ਉਥੇ ਪੈਰ ਨਾ ਲਗਣ ਦਿਤੇ । ਮੈਂ ਨੌਕਰੀ ਦੀ ਭਾਲ ਵਿਚ ਪਿਛਾਂ ਪੰਜਾਬ ਆਇਆ, ਸੰਤ ਹਜ਼ਾਰਾ ਸਿੰਘ ਦੋਹਾਹ ਵਾਲਿਆਂ ਦੇ ਪੁਰਸ਼ਾਰਥ ਸਦਕਾ ਮੈਨੂੰ ਅਧਿਆਪਕ ਦੀ ਨੌਕਰੀ ਮਿਲ ਗਈ। ਨੌਕਰੀ ਵਿਚ ਆ ਕੇ ਮੈਂ ਧਰਮ ਨੂੰ ਪਾਖੰਡ ਹੀ ਸਮਝਣ ਲਗ ਪਿਆ । ਸਾਕਤ ਲੋਕਾਂ ਦੀ ਸੰਗਤ ਮੇਰੇ ਪੁੰਗਰਦੇ ਜਜ਼ਬਿਆਂ ਤੇ ਹਾਵੀ ਹੋ ਗਈ। ਏਥੋਂ ਤੀਕ ਕਿ ਜੋ ਕਛਹਿਰੇ ਨਾਮਧਾਰੀ ਪੁਣੇ ਦੀ ਵਰਾਸਤ ਚੋਂ ਮਿਲੇ ਸਨ ਉਹ ਵੀ ਉਤਾਰ ਦਿਤੇ। ਤਿੰਨ ਸਾਲ ਬਾਦ ਇਕ ਦਿਨ ਅਚਨਚੇਤ ਹਕੀਮ ਬਘੇਲ ਸਿੰਘ ਜੀ ਤੇ ਸੰਤ ਪ੍ਰੀਤਮ ਸਿੰਘ ਪੱਦੀ ਵਾਲੇ ਮੇਰੇ ਸਕੂਲ ਮਹੇੜੂ ਆ ਗਏ. । ਦੋਹਾਂ ਦੇ ਗਲ ਚਿੱਟੇ ਦੁੱਧ ਬਸਤ੍ਰ ਨਾਮਧਾਰੀ ਪਹਿਰਾਵਾ ਸੀ। ਇਹ ਹੰਸਾਂ ਦੀ ਜੋੜੀ ਨੇ ਆਉਂਦਿਆਂ ਹੀ ਮੇਰੇ ਪਿਛਲੇ ਸੰਸਕਾਰਾਂ ਨੂੰ ਟੁੰਬ ਕੇ ਹਲੂਣਾ ਦਿਤਾ। ਮੇਰੇ ਅੰਦਰ ਹਲਚਲ ਜਹੀ ਮੱਚ ਗਈ। ਮੈਨੂੰ ਇਨ੍ਹਾਂ ਦੇ ਦਰਸ਼ਨ ਕਰਨ ਨਾਲ ਸਤਿ ਗੁਰੂ ਪ੍ਰਤਾਪ ਸਿੰਘ ਜੀ ਯਾਦ ਆ ਗਏ। ਦੋਹਾਂ ਕਿਸਮਾਂ ਦੇ ਖਿਆਲਾਂ ਦਾ ਟਕਰਾ ਹੋ ਰਿਹਾ ਸੀ ਤਾਂ ਹੀ ਇਸ ਜੋੜੀ ਨੂੰ ਮੈ ਸਤਿ ਸ੍ਰੀ ਅਕਾਲ ਬੁਲਾਈ ਪਰ ਸਿਰ ਨ ਝੁਕਾਇਆ। ਸੁਖ ਸਾਂਦ ਪੁੱਛਣ ਤੋਂ ਉਪਰੰਤ ਘਰ ਗਏ। ਜਲ ਪਾਣੀ ਛਕਿਆ ਮੇਰੇ ਅੰਦਰੋਂ ਅਵਾਜ਼ ਆਈ ਕਿ ਇਨ੍ਹਾਂ ਨੂੰ ਰਾਤ ਰਹਿਣ ਲਈ ਅਰਜ਼ ਕਰ। ਮੈਂ ਅਰਜ਼ ਕੀਤੀ ਤੇ ਸੰਤ ਮੰਨ ਗਏ। ਰਾਤ ਪ੍ਰੇਮ ਕਹਾਣੀਆਂ ਨੇ ਮੈਨੂੰ ਫਿਰ ਆਪਣੇ ਪਿਛਲੇ ਘਰ ਮੋੜ ਲਿਆਂਦਾ। ਰਾਤ ਭਰ ਸੰਤ ਪ੍ਰੀਤਮ ਸਿੰਘ ਜੀ ਨੇ ਮੈਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਾਖੀਆਂ, ਅਫਰੀਕਾ ਦੇ ਦੌਰੇ ਦਾ ਹਾਲ ਤੇ ਹੋਰ ਬੇਅੰਤ ਘਟਨਾਵਾਂ ਸੁਣਾ ਕੇ ਭਰਪੂਰ ਕਰ ਦਿਤਾ। ਸੰਤ ਪ੍ਰੀਤਮ ਸਿੰਘ ਜੀ ਤੇ ਹਕੀਮ ਬਘੇਲ ਸਿੰਘ ਨੂੰ ਵਿਦਿਆ ਕਰਨ ਲਗਿਆਂ ਮੈਨੂੰ ਦਿਲੋਂ ਵਿਛੋੜਾ ਮਹਿਸੂਸ ਹੋਇਆ। ਫਿਰ ਪ੍ਰੇਮ ਕਹਾਣੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸੰਤ ਪ੍ਰੀਤਮ ਸਿੰਘ ਜੀ ਨੇ ਦੱਸੀ। ਮੇਰੇ ਅੰਦਰ ਵੀ ਭਰਪੂਰ ਖਿੱਚ ਹੋ ਗਈ ਕਿ ਕਦੋਂ ਆਪਣੇ ਮਹਿਬੂਬ ਗੁਰੂ ਦੇ ਦਰਸ਼ਨ ਕਰਾਂ। ਉਹ ਸਮਾਂ ਵੀ ਛੇਤੀ ਆ ਗਿਆ। ਜਦ ਸਤਿਗੁਰੂ ਜੀ ਨੇ ਮੇਰੇ ਸਕੂਲ ਚਰਨ ਪਾਉਣੇ ਸਵੀਕਾਰ ਕੀਤੇ। ਸਤਿਗੁਰੂ ਜੀ ਵੀ ਆਮਦ ਸੁਣ ਕੇ ਬੇਅੰਤ ਸੰਗਤਾਂ ਸਕੂਲੇ ਆ ਗਈਆਂ। ਹਾਰਾਂ ਨਾਲ ਸਤਿਗੁਰੂ ਜੀ ਦਾ ਚਿਹਰਾ ਢਕਿਆ ਗਿਆ। ਮੈਨੂੰ ਪਹਿਲੀ ਮਿਲਣੀ ਵਿਚ ਹੀ ਅਥਾਹ ਪਿਆਰ ਮਿਲਿਆ। ਇਸ ਮਿਲਣੀ ਨੇ ਮੈਨੂੰ ਸਤਿਗੁਰੂ ਜੀ ਦੇ ਨਿਕਟਵਰਤੀਆਂ ਵਿਚ ਲੈ ਆਂਦਾ। ੧੯੫੨ ਵਿਚ ਵਿਸ਼ਕਰਮਾ ਮੰਦਰ ਫਗਵਾੜੇ ਪ੍ਰਯੋਗ ਦਾ ਮੇਲਾ ਸੀ। ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਹੋਇਆ ਇਹ ਮੇਲਾ ਅੱਠ ਦਿਨ ਰਿਹਾ। ਮੈਨੂੰ ਇਸ ਮੇਲੇ ਦੀ ਸਕੱਤਰਸ਼ਿਪ ਮਿਲੀ। ਇਸ ਨਾਲ ਰਹਿੰਦੀ ਕਸਰ ਵੀ ਨਿਕਲ ਗਈ। ਹੁਣ ਮੇਰੀ ਸ਼ਰਧਾ ਤੇ ਪਿਆਰ ਦਾ ਜਾਲ ਇਨ੍ਹਾਂ ਮਜ਼ਬੂਤ ਹੋ ਗਿਆ ਕਿ ਗੁਰੂ ਜੀ ਜਲੰਧਰ ਨੂੰ ਲੰਘਦੇ ਮੈਨੂੰ ਵੀ ਕਈ ਕਈ ਦਿਨ ਨਾਲ ਹੀ ਲੈ ਜਾਂਦੇ। ਸਤਿਗੁਰੂ ਜੀ ਦੇ ਜੀਵਨ ਦੇ ਆਖਰੀ ਸਾਲ਼ਾਂ ਵਿਚ ਮੈਂ ਕਾਫੀ ਪਿਆਰ ਦਾ ਪਾਤ੍ਰ ਬਣਿਆ। ਬੜਾ ਨੇੜਿਉਂ ਹੋ ਕੇ ਸਤਿਗੁਰੂ ਜੀ ਦੇ ਜੀਵਨ ਦੀ ਕਿਤਾਬ ਦੇ ਪਤਰਿਆਂ ਨੂੰ ਪੜ੍ਹਿਆ ਜਿਸ ਨਾਲ ਮੇਰੇ ਜੀਵਨ ਵਿਚ ਸਹਿਜੇ ਹੀ ਕੁਝ ਗਲਾਂ ਪ੍ਰਵੇਸ਼ ਕਰ ਗਈਆਂ। ੧. ਅਮ੍ਰਿਤ ਵਲੋਂ ਸਕੇਸ਼ ਇਸ਼ਨਾਨ। ੨. ਇਕ ਦੋ ਘੰਟੇ ਸਿਮਰਨ। ੩. ਪੰਜ ਬਾਣੀਆਂ ਦਾ ਨਿਤ ਨੇਮ। ੪. ਚਾਹ ਦਾ ਤਿਆਗ। ਅਜ ਵੀ ਜਦ ਉਹ ਸਮਾਂ ਮੇਰੇ ਅੱਗੇ ਆਉਂਦਾ ਹੈ ਤਾਂ ਮੈਂ ਅਲੌਕਿਕ ਸੁਆਦ ਪ੍ਰਤੀਤ ਕਰਦਾ ਹਾਂ।

ਪਿੰਡ ਮਹੇੜੂ, (ਕਪੂਰਥਲਾ)

ਅਰਧ ਸ਼ਤਾਬਦੀ ਨੂੰ ਸਮਰਪਤ :

# ਸ਼ਹੀਦ ਭਗਤ ਸਿੰਘ ਤੇ ਕੂਕੇ

—ਸਵਰਨ ਸਿੰਘ ਸਨੇਹੀ ਐਮ.ਏ.

ਭਰ ਜੁਆਨੀ ਵਿਚ ਦੇਸ਼ ਤੋਂ ਜ਼ਿੰਦਗੀ ਘੋਲ ਘੁਮਾਉਣ ਵਾਲੇ ਸ਼ਹੀਦ ਸਰਦਾਰ ਭਗਤ ਸਿੰਘ ਤੇ ਦੇਸ਼ ਦੇ ਸੁਤੰਤਰਤਾ ਸੰਗਰਾਮ ਵਿਚ ਕੂਕਿਆਂ ਵਲੋਂ ਕੀਤੀਆਂ ਗਈਆਂ ਕੁਰਬਾਨੀਆਂ ਦਾ ਸਚਮੁਚ ਬਹੁਤ ਡੂੰਘਾ ਪ੍ਰਭਾਵ ਸੀ। ਇਹ ਬੜੀ ਅਫ਼ਸੋਸ-ਜਨਕ ਸਚਾਈ ਹੈ ਕਿ ਸਦੀ ਦਾ ਤੀਜਾ ਹਿਸਾ ਆਜ਼ਾਦ ਜੀਵਨ ਦਾ ਆਨੰਦ ਮਾਨਣ ਪਿਛੋਂ ਵੀ ਬਹੁਤੇ ਭਾਰਤੀ ਕੂਕਿਆਂ ਸਬੰਧੀ ਠੀਕ ਜਾਣਕਾਰੀ ਨਾ ਹੋਣ ਦਾ ਬਹਾਨਾ ਕਰਦੇ ਹਨ। ਇਨ੍ਹਾਂ ਸੂਰਬੀਰ ਵਤਨ ਵਾਸੀਆਂ ਸਬੰਧੀ ਸਰਦਾਰ ਭਗਤ ਸਿੰਘ ਨੇ ਉਨ੍ਹਾਂ 'ਕਾਲੇ ਦਿਨਾਂ' ਵਿਚ ਉਸ ਨਾਲੋਂ ਬਹੁਤੀ ਤੇ ਸਹੀ ਜਾਣਕਾਰੀ ਪ੍ਰਾਪਤ ਕਰ ਲਈ ਸੀ ਜਿੰਨੀ ਆਜ਼ਾਦੀ ਪ੍ਰਾਪਤੀ ਪਿਛੋਂ ਦੇ ਯੁਗ ਵਿਚ ਪ੍ਰਾਪਤ ਕਰਨ ਦੀਆਂ ਡੀਂਗਾਂ ਸਾਡੇ ਵਿਚੋਂ ਬਹੁਤੇ ਮਾਰਦੇ ਹਨ।

ਸਿਖ ਧਰਮ ਦੀ ਪੁਨਰ-ਜਾਗ੍ਰਤੀ ਜਾਂ ਇਸ ਵਿਚ ਸਮੇਂ ਦੇ ਗੇੜ ਨਾਲ ਆਈਆਂ ਕੁਰੀਤੀਆਂ ਨੂੰ ਦੂਰ ਕਰਕੇ ਪੰਥ ਸੁਧਾਰ ਕਰਨ ਦੇ ਬਹੁ-ਚਰਚਿਤ ਉਦੇਸ਼ ਦੇ ਨਾਲ ਨਾਲ ਕੂਕਿਆਂ ਦਾ ਇਕ ਟੀਚਾ ਸਿਖ ਰਾਜ ਦੀ ਪੁਨਰ ਸਥਾਪਨਾ ਵੀ ਸੀ ਜਿਸ ਨੂੰ ਉਨ੍ਹਾਂ ਦੇ ਗੁਪਤ ਰਖਿਆ ਹੋਇਆ ਸੀ। ਨਵੇਂ ਕਾਇਮ ਹੋਏ ਰਾਜ ਪ੍ਰਤੀ ਉਨ੍ਹਾਂ ਦੇ ਦਿਲਾਂ ਵਿਚ ਭਰੀ ਹੋਈ ਘਿਰਣਾ ਇੰਨੀ ਪ੍ਰਗਟ ਹੋ ਚੁਕੀ ਸੀ ਕਿ ਸਰਕਾਰੀ ਅਧਿਕਾਰੀਆਂ ਦੀਆਂ ਨਜ਼ਰਾਂ ਵਿਚ ਉਹ ਜਰਾਇਮ ਪੇਸ਼ਾ ਕੌਮ ਵਜੋਂ ਹੀ ਜਾਣੇ ਜਾਂਦੇ ਸਨ।

ਸਿਖ ਰਾਜ ਦੀ ਪੁਨਰ ਸਥਾਪਨਾ ਦਾ ਉਦੇਸ਼ ਉਨ੍ਹਾਂ ਦਾ ਲੁਪਤ ਪਰ ਅੰਤਮ ਰਾਜਨੀਤਕ ਮਨੋਰਥ ਸੀ ਜਿਸ ਸਬੰਧੀ ਵਿਚਾਰ ਪ੍ਰਗਟਾਉਂਦਿਆਂ ਲੈਫਟੀਨੈਂਟ ਗਵਰਨਰ ਪੰਜਾਬ ਵਰਗੇ ਉਚ-ਅਧਿਕਾਰੀ ਨੇ ਵੀ ਲਿਖਿਆ ਸੀ, 'ਹਿੰਦ ਸਰਕਾਰ ਨੂੰ ਪੇਸ਼ ਕੀਤੇ ਜਾ ਚੁਕੇ ਕਾਗਜ਼ਾਂ ਤੋਂ ਇਹ ਸਪਸ਼ਟ ਹੈ ਕਿ ਕੂਕਿਆਂ ਦੇ ਮੂਲ ਸਿਧਾਂਤਾਂ ਦਾ ਮੁਢਲਾ ਝੁਕਾਉ ਭਾਵੇਂ ਕੁਛ ਵੀ ਕਿਉਂ ਨਾ ਰਿਹਾ ਹੋਵੇ, ਹੁਣ ਉਹ ਇਕ ਰਾਜਨੀਤਕ ਰੂਪ ਧਾਰਨ ਕਰ ਗਏ ਹਨ, ਉਨ੍ਹਾਂ ਦੇ ਆਗੂਆਂ ਦੀਆਂ ਥੋੜ੍ਹੀਆਂ ਬਹੁਤ ਗੱਦਾਂ, ਜਿਵੇਂ ਕਿ ਉਨ੍ਹਾਂ ਦੇ ਸਿਖ ਸਮਝਦੇ ਹਨ, ਦਾ ਭਾਵ ਪੰਜਾਬ ਵਿਚ ਸਿਖ ਰਾਜ ਦੀ ਸਥਾਪਨਾ ਹੈ।'

ਬਦੇਸ਼ੀ ਰਾਜ ਵਿਰੁਧ ਨਾਮਧਾਰੀਆਂ ਨੇ ਦੋ ਵਾਰ ਤੋਂ ਵਧ ਖੁਲ੍ਹੀ ਬਗ਼ਾਵਤ ਕੀਤੀ ਸੀ। ਉਨ੍ਹਾਂ ਦਾ ਪਹਿਲਾ ਜਤਨ ਫਰਵਰੀ ੧੮੬੯ ਵਿਚ ਕੀਤਾ ਗਿਆ ਸੀ ਜਦੋਂ 'ਉਨ੍ਹਾਂ ਨੇ ਬਹੁਤ ਬਾਗ਼ੀਆਨਾ ਬੋਲੀ ਦੀ ਵਰਤੋਂ ਕੀਤੀ ਤੇ ਸਰਕਾਰ ਵਿਰੁਧ ਬਗ਼ਾਵਤ ਕਰਕੇ ਖਾਲਸਾ ਰਾਜ ਦਾ ਐਲਾਨ ਕੀਤਾ ਸੀ ਤੇ ਇਕ ਪੁਲਸ ਦਸਤਾ ਉਨ੍ਹਾਂ ਦੇ ਹਮਲੇ ਦਾ ਸ਼ਿਕਾਰ ਵੀ ਹੋਇਆ ਸੀ। ੧੮੭੧ ਈ: ਵਿਚ ਅੰਮ੍ਰਿਤਸਰ ਦੇ ਬੁਚੜ-ਘਰਾਂ ਤੇ ਉਨ੍ਹਾਂ ਵਲੋਂ ਕੀਤੇ ਗਏ ਹਮਲੇ ਨੂੰ ਵੀ 'ਸਰਕਾਰ ਵਿਰੁਧ ਖੁਲ੍ਹੀ ਬਗ਼ਾਵਤ' ਗਿਣਿਆ ਗਿਆ ਸੀ।

ਅੰਮ੍ਰਿਤਸਰ ਦੀ ਇਸ ਘਟਨਾ ਵਿਚ ਅਸਲ ਦੋਸ਼ੀਆਂ ਨੂੰ ਫੜਨ ਤੋਂ ਅਸਫਲ ਰਹਿਣ ਤੇ ਪੁਲਸ ਨੇ ਬਾਰਾਂ ਬਦੋਸ਼ੇ ਹਿੰਦੂ ਸਿਖਾਂ ਨੂੰ ਜੁਰਮ ਇਕਬਾਲ ਕਰਵਾ ਕੇ ਸੈਸ਼ਨ ਦੇ ਸਪੁਰਦ ਕਰ ਦਿਤਾ ਜਿਹਨੇ ਅਗੋਂ ਉਨ੍ਹਾਂ ਅਭਾਗਿਆਂ ਨੂੰ ਮੌਤ ਦੀ ਸਜ਼ਾ

ਸੁਣਾ ਦਿਤੀ। ਇਨ੍ਹਾਂ ਸੰਤਾਂ ਲੋਕਾਂ ਨੇ ਅਧਿਕਾਰੀਆਂ ਨੂੰ ਉਦੋਂ ਚਕ੍ਰਿਤ ਕਰ ਦਿਤਾ ਜਦੋਂ ਐਨ ਮੌਕੇ ਸਿਰ ਲਹੂ ਲਿਬੜੇ ਹਥਿਆਰ ਪੇਸ਼ ਕਰ ਕੇ ਉਨ੍ਹਾਂ ਨੇ ਕਚਹਿਰੀ ਵਿਚ ਆਪਣਾ ਦੋਸ਼ ਮੰਨ ਲਿਆ। ਇਸ ਘਟਨਾ ਦੀ ਸਚੀ ਵਿਥਿਆ ਇਸ ਮੁਕੱਦਮੇ ਦੀ ਕਾਰਵਾਈ ਵਿਚ ਜਾਣ ਬੁਝ ਕੇ ਸ਼ਾਮਲ ਨਹੀਂ ਸੀ ਕੀਤੀ ਗਈ।

ਹੈਰਾਨੀ ਦੀ ਗੱਲ ਹੈ ਕਿ ਸਰਦਾਰ ਭਗਤ ਸਿੰਘ ਇਸ ਘਟਨਾ ਦੇ ਸਾਰੇ ਤੱਥਾਂ ਤੋਂ ਬੜੀ ਚੰਗੀ ਤਰ੍ਹਾਂ ਜਾਣੂ ਸੀ। 'ਗੁਰੂ ਜੀ ਨੂੰ ਇਹ ਖਬਰ ਪਹਿਲਾਂ ਹੀ ਮਿਲ ਚੁਕੀ ਸੀ ਅਤੇ ਉਨ੍ਹਾਂ ਕੂਕਿਆਂ ਨੇ ਜਾ ਸਾਰੀ ਵਿਥਿਆ ਸੁਣਾਈ। ਗੁਰੂ ਜੀ ਨੇ ਆਗਿਆ ਦਿਤੀ, 'ਜਾਓ, ਜਾ ਕੇ ਆਪਣਾ ਜੁਰਮ ਮੰਨ ਲਓ ਅਤੇ ਉਨ੍ਹਾਂ ਨਿਰਦੋਸ਼ ਲੋਕਾਂ ਨੂੰ ਆਫ਼ਤ ਤੋਂ ਬਚਾਓ।' ਹੁਕਮ ਦਾ ਪਾਲਨ ਕੀਤਾ ਗਿਆ। ਬੇਦੋਸ਼ ਲੋਕ ਰਿਹਾ ਹੋ ਗਏ ਅਤੇ ਇਹ ਵੀਰ ਅਤਿਅੰਤ ਆਨੰਦ ਤੇ ਖੁਸ਼ੀ ਨਾਲ ਫਾਂਸੀ ਚੜ੍ਹ ਗਏ।'' ਭਗਤ ਸਿੰਘ ਨੇ ਸਹੀ ਤੱਥ ਜਨਤਾ ਸਾਹਮਣੇ ਲਿਆਉਣ ਲਈ ਲਿਖਿਆ ਸੀ।

ਆਪਣੇ ਚੌਗਿਰਦੇ ਦੀ ਸਥਿਤੀ ਦੇ ਉਕਸਾਏ ਹੋਏ ਨਾਮਧਾਰੀਆਂ ਨੇ ੧੮੭੨ ਵਿਚ ਅੰਤਮ ਹਥਿਆਰ-ਬੰਦ ਜਦੋ-ਜਹਿਦ ਉਦੋਂ ਕੀਤੀ ਜਦੋਂ ਉਨ੍ਹਾਂ ਨੇ ਰਿਆਸਤ ਮਲੇਰਕੋਟਲਾ ਤੇ ਹਮਲਾ ਕੀਤਾ ਤੇ ਜੇ ਰਿਪੋਰਟਾਂ ਕਿਸੇ ਸਚਾਈ ਦਾ ਸੰਕੇਤ ਹੋਣ ਤਦ, ਉਨ੍ਹਾਂ ਦਾ ਕੁਛ ਹੋਰ ਰਾਜ ਭਗਤ ਰਿਆਸਤਾਂ ਤੇ ਧਾਵੇ ਬੋਲਣ ਦਾ ਵੀ ਇਰਾਦਾ ਸੀ। ਲੁਧਿਆਣੇ ਦੇ ਅਧਿਕਾਰੀਆਂ ਵਲੋਂ ਕੋਟਲਾ ਅਧਿਕਾਰੀਆਂ ਨੂੰ ਹਮਲੇ ਦੇ ਖਤਰੇ ਦੀ ਅਗਾਊਂ ਸੂਚਨਾ ਭੇਜੇ ਜਾਣ ਕਾਰਨ ਕੋਟਲੇ ਵਿਚ ਭਾਵੇਂ ਸੁਰਖਿਆ ਪ੍ਰਬੰਧ ਬੜੇ ਮਜ਼ਬੂਤ ਕੀਤੇ ਗਏ ਸਨ ਫਿਰ ਵੀ ਮਲੇਰ ਕੋਟਲੇ ਵਿਚ ਹੋਈਆਂ ਝੜਪਾਂ ਵਿਚ ਕੂਕਿਆਂ ਦਾ ਹਥ ਉਪਰ ਰਿਹਾ। ਮੁਕਦੀ ਗੱਲ ੬੮ ਬਾਗੀਆਂ ਨੇ ਸ਼ੇਰਪੁਰ ਦੇ ਥਾਣੇ ਜਾ ਕੇ ਆਤਮ-ਸਮਰਪਣ ਕਰ ਦਿਤਾ। ਮਲੇਰ ਕੋਟਲੇ ਵਿਚ ਖੇਡੇ ਗਏ ਨਰਸੰਘਾਰ-ਨਾਟਕ ਵਿਚ ੬੫ ਬਾਗੀ ਤੋਪਾਂ ਨਾਲ ਦੋ ਦਿਨਾਂ ਵਿਚ ਉਡਾਏ ਗਏ ਸਨ ਤੇ ਇਕ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ ਸੀ। ਮੁਕਦਮਾ ਚਲਾਉਣ ਦੀ ਤਾਂ ਗੱਲ ਛਡੋ, ਬਾਗੀਆਂ ਦੇ ਨਾਵਾਂ ਦੀ ਸੂਚੀ ਵੀ ਨਹੀਂ ਸੀ ਬਣਾਈ ਗਈ।

ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਤੇ ਅੰਬਾਲੇ ਦੇ ਕਮਿਸ਼ਨਰ ਫੋਰਸਿਥ ਵਲੋਂ ਵਰਤਿਆ ਗਿਆ ਇਹ ਮਹਾਂ-ਘਿਨਾਉਣਾ ਹਥਿਆਰ ਸੀ ਜਿਸ ਦੀ ਵਰਤੋਂ ਦੀ ਪ੍ਰਵਾਨਗੀ ਕਿਸੇ ਉਚ ਅਧਿਕਾਰੀ ਤੋਂ ਨਹੀਂ ਸੀ ਲਈ ਗਈ ਤੇ ਨਾ ਹੀ ਕਿਸੇ ਨੂੰ ਇਸ ਨਾਟਕ ਦੀ ਸੂਹ ਦਿਤੀ ਗਈ ਸੀ। 'ਉਥੇ ਦਹਿਸ਼ਤ ਫੈਲੀ ਹੋਈ ਸੀ ਤੇ ਇਸੇ ਕਾਰਨ ਇਕ ਸ਼ਹਿਰੀ ਅਫਸਰ ਨੇ ਇਕ ਅਭਾਗੀ ਬਗਾਵਤ ਪਿਛੋਂ ਬੇਰਹਿਮੀ ਨਾਲ ਉਨੇ ਆਦਮੀ ਤੋਪਾਂ ਨਾਲ ਉਡਾ ਦਿਤੇ ਜਿੰਨੇ ਇਕ ਸਮੇਂ ਅਤੇ ਸਥਾਨ ਤੇ ਗਦਰ ਸਮੇਂ ਵੀ ਨਹੀਂ ਸਨ ਉਡਾਏ ਗਏ ਜਦੋਂ ਸਾਡੇ ਪੈਰਾਂ ਹੇਠੋਂ ਧਰਤੀ ਖਿਸਕ ਰਹੀ ਸੀ।' ਇਕ ਅੰਗਰੇਜ਼ੀ ਅਖਬਾਰ ਨੇ ੮ ਫਰਵਰੀ ੧੮੭੨ ਨੂੰ ਲਿਖਿਆ ਸੀ।

ਸਰਕਾਰ ਕੋਲ ਅਜਿਹੇ ਬਾਗੀਆਂ ਨਾਲ ਨਜਿਠਣ ਲਈ ਜਿਨ੍ਹਾਂ ਤੇ ਉਹ ਕਿਸੇ ਅਦਾਲਤ ਵਿਚ ਮੁਕਦਮਾ ਚਲਾਉਣ ਤੋਂ ਡਰਦੀ ਹੁੰਦੀ, ਇਕੋ ਇਕ ਹਥਿਆਰ ਸੀ ੧੮੧੮ ਦਾ ਬੰਗਾਲ ਰੈਗੂਲੇਸ਼ਨ ਤਿੰਨ। ਗੁਰੂ ਰਾਮ ਸਿੰਘ ਨੂੰ ਵੀ ਦਸ ਹੋਰ ਪ੍ਰਭਾਵਸ਼ਾਲੀ ਸੂਬਿਆਂ ਸਮੇਤ ਇਸੇ ਕਾਨੂੰਨ ਅਧੀਨ ਜਲਾਵਤਨ ਕੀਤਾ ਗਿਆ। ਸਾਡੇ ਸੁਤੰਤਰਤਾ ਜੁਧ ਦੇ ਇਤਿਹਾਸ ਵਿਚ ਇਕੋ ਇਕ ਸਥਾਨ ਤੋਂ ਫੜਕੇ ਜਲਾਵਤਨ ਕੀਤੇ ਗਏ ਸ਼ਾਹੀ ਕੈਦੀਆਂ ਦੀ ਸ਼ਾਇਦ ਇਹ ਸਭ ਤੋਂ ਵਧ ਗਿਣਤੀ ਸੀ।

ਇਸ ਨਾਟਕ ਨਾਲ ਸਬੰਧਤ ਸਾਰੀਆਂ ਘਟਨਾਵਾਂ ਤੇ ਤੱਥਾਂ ਦੇ ਵੇਰਵੇ ਸਰਦਾਰ ਭਗਤ ਸਿੰਘ ਦੀਆਂ ਉਂਗਲਾਂ ਦੇ ਪੋਟਿਆਂ ਤੇ ਸਨ। ਮਲੇਰ ਕੋਟਲੇ ਸ਼ਹੀਦ ਕੀਤੇ ਗਏ ਕੂਕਿਆਂ ਵਿਚ ਇਕ ਬਾਰ੍ਹਾਂ ਸਾਲਾ ਬਿਸ਼ਨ ਸਿੰਘ ਵੀ ਸੀ, ਜਿਸਨੇ ਕਾਵਨ ਦੇ ਮੂੰਹੋਂ ਇਤਰਾਜ਼ਯੋਗ ਸ਼ਬਦ ਸੁਣਨ ਤੇ ਉਸਦੀ ਦਾੜ੍ਹੀ ਅਜਿਹੀ ਘੁਟ ਕੇ ਫੜੀ ਸੀ ਕਿ ਕਾਵਨ ਨੂੰ ਜਾਨ ਦਾ ਖਤਰਾ ਪੈ ਗਿਆ ਸੀ। ਕਾਵਨ ਦੇ ਝੂਠ ਦਾ ਪਾਜ ਉਘੇੜਦਿਆਂ ਸ਼ਹੀਦ ਭਗਤ ਸਿੰਘ ਨੇ ਲਿਖਿਆ ਸੀ, 'ਗੁਸੈਲ ਸ਼ੇਰ ਵਾਂਗਣ ਉਹ ਉਸ (ਕਾਵਨ) ਤੇ ਝਪਟਿਆ ਅਤੇ ਮਿ: ਕਾਮਨ ਨੂੰ ਦਾੜ੍ਹੀ ਤੋਂ ਫੜ ਲਿਆ ਅਤੇ ਉਦੋਂ ਤਕ ਨਾ ਛਡਿਆ ਜਦ ਤਕ ਉਹਦੇ ਦੋਵੇਂ ਹਥ ਕਟ ਨਾ ਦਿਤੇ ਗਏ ਅਤੇ ਤਲਵਾਰਾਂ ਨਾਲ ਉਸ ਨੂੰ ਸ਼ਹੀਦ ਨਾ ਕਰ ਦਿਤਾ ਗਿਆ।'

ਜਾਪਦਾ ਹੈ ਕਿ ਸਾਰੀ ਸਥਿਤੀ ਦਾ ਭਗਤ ਸਿੰਘ ਨੇ ਬੜੀ ਡੂੰਘਾਈ ਤਕ ਅਧਿਅਨ ਕੀਤਾ ਹੋਇਆ ਸੀ। ਉਹ ਸਰਕਾਰੀ ਅਧਿਕਾਰੀ ਤੇ ਉਨ੍ਹਾਂ ਦੇ ਪਿਠੂਆਂ ਨੂੰ ਛੱਡ ਕੇ ਬਾਕੀ ਦੇ ਸਭਨਾਂ ਦੇਸ਼ ਭਗਤਾਂ ਦੀ ਪੱਖ-ਪੁਸ਼ਟੀ ਬੜੀ ਦਲੀਲਬਾਜ਼ੀ ਨਾਲ ਕਰਦਾ ਹੈ। ਉਹ ਗੁਰੂ ਰਾਮ ਸਿੰਘ ਨੂੰ ਕਿਸੇ ਵੀ ਦੋਸ਼ ਤੋਂ ਇਸ ਲਈ ਮੁਕਤ ਕਰਦਾ ਹੈ ਕਿ ਉਨ੍ਹਾਂ ਨੇ ਬਾਗ਼ੀ ਕੂਕਿਆਂ ਦਾ ਤਰਲਾ ਕਰਦਿਆਂ ਉਨ੍ਹਾਂ ਨੂੰ ਕੋਈ ਉਪੱਦਰ ਕਰਨੋਂ ਰੋਕਿਆ ਵੀ ਸੀ ਜਿਸ ਨੂੰ ਬਾਗੀਆਂ ਨੇ ਨਹੀਂ ਸੀ ਮੰਨਿਆ। ਫੇਰ ਉਨ੍ਹਾਂ ਦੇ ਇਰਾਦਿਆਂ ਬਾਰੇ ਉਨ੍ਹਾਂ ਨੇ ਸਰਕਾਰੀ ਅਧਿਕਾਰੀਆਂ ਨੂੰ ਵੀ ਪੇਸ਼ਗੀ ਸੂਚਨਾ ਦੇ ਦਿੱਤੀ ਸੀ। ਭਗਤ ਸਿੰਘ ਇਸ ਘਟਨਾ ਨੂੰ 'ਦਾਅਪੇਚ' ਦੀ ਸੰਗਿਆ ਦਿੰਦਾ ਹੈ। "ਪਰ ਸਿਆਸੀ ਦਾਅ ਪੇਚਾਂ ਦੀ ਅਹਿਮੀਅਤ ਉਨ੍ਹਾਂ ਦੀ ਸਫਲਤਾ ਉਤੇ ਆਧਾਰਤ ਹੁੰਦੀ ਹੈ। ਗੁਰੂ ਜੀ ਨੇ ਇਹ ਦਾਅ ਪੇਚ ਵਰਤਿਆ। ਪਾਸਾ ਉਲਟ ਗਿਆ, ਇਹ ਨਿਸਫਲ ਰਿਹਾ। ਇਹੀ ਉਨ੍ਹਾਂ ਦਾ ਸਭ ਤੋਂ ਵੱਡਾ ਅਪਰਾਧ ਸੀ।"

ਜੋਸ਼ ਵਿਚ ਉਬਲਦੇ ਕੂਕਿਆਂ ਦੇ ਕਾਰਨਾਮਿਆਂ ਤੋਂ ਭਗਤ ਸਿੰਘ ਇੰਨਾ ਪ੍ਰਭਾਵਤ ਸੀ ਕਿ ਉਹ ਉਨ੍ਹਾਂ ਦਾ ਹਦੋਂ ਵੱਧ ਸਤਿਕਾਰ ਕਰਦਾ ਸੀ। ਇਹ ਠੀਕ ਹੈ ਕਿ ਗਦਰ ਕਰਨ ਦੀਆਂ ਉਨ੍ਹਾਂ ਦੀਆਂ ਯੋਜਨਾਵਾਂ ਅਸਫਲ ਕਰ ਦਿਤੀਆਂ ਗਈਆਂ ਸਨ ਪਰ ਇਸ ਅਸਫਲਤਾ ਦੇ ਵੀ ਕਈ ਕਾਰਨ ਭਗਤ ਸਿੰਘ ਨੇ ਗਿਣੇ ਹਨ। ਇਨ੍ਹਾਂ ਜੋਸ਼ੀਲੇ ਦੇਸ਼ ਭਗਤਾਂ ਦੀ ਅਸਫਲਤਾ ਨੂੰ ਉਹ ਪਹਿਲੇ ਹੱਥ ਲੁਧਿਆਣੇ ਦੇ ਉਨ੍ਹਾਂ ਜ਼ਿਲਾ ਅਧਿਕਾਰੀਆਂ ਦੀ ਉਦਾਸੀਨਤਾ ਨਾਲ ਗੰਢਦਾ ਹੈ ਜਿਨ੍ਹਾਂ ਨੇ ਅਗਊਂ ਸੂਚਨਾ ਮਿਲਣ ਤੇ ਵੀ ਕੂਕਿਆਂ ਨੂੰ ਰੋਕਣ ਦੀ ਥਾਂ ਉਨ੍ਹਾਂ ਨੂੰ ਪਟਿਆਲਾ ਦੇ ਹਲਕੇ ਵਿਚ ਦਾਖਲ ਹੋਣ ਦਾ ਮੌਕਾ ਦਿਤਾ। ਦੂਜਾ ਕਾਰਨ ਉਹ ਮਲੌਦ ਦੇ ਸਰਦਾਰ ਨੂੰ ਗਰਦਾਨਦਾ ਹੈ ਜਿਸ ਬਾਰੇ ਉਸ ਦਾ ਅਨੁਮਾਨ ਹੈ ਕਿ ਉਹਨੇ ਪਹਿਲਾਂ ਇਨਕਲਾਬੀਆਂ ਦੀ ਗਦਰ ਵਿਚ ਅਗਵਾਈ ਕਰਨ ਦਾ ਇਕਰਾਰ ਕੀਤਾ ਹੋਵੇਗਾ ਪਰ ਵੇਲੇ ਸਿਰ ਜ਼ਿੰਮੇਵਾਰੀ ਸੰਭਾਲਣ ਤੋਂ ਸਿਰ ਫੇਰ ਦਿਤਾ। ਇਥੇ ਉਹ ਕੂਕਿਆਂ ਵਲੋਂ ਮਲੌਦ ਦੇ ਕਿਲੇ ਤੇ ਕੀਤੇ ਗਏ ਹਮਲੇ ਨੂੰ ਵੀ ਯੋਗ ਠਹਿਰਾਉਂਦਾ ਹੈ। ਭਗਤ ਸਿੰਘ ਨੂੰ ਕੁਛ ਸਰਕਾਰੀ ਅੰਸਰਾਂ ਦੇ ਚਰਿਤਰ ਤੇ ਵੀ ਸੰਦੇਹ ਹੈ। ਉਹਦਾ ਵਿਚਾਰ ਹੈ ਕਿ ਇਨ੍ਹਾਂ ਅਨਸਰਾਂ ਨੇ ਵੀ ਕੂਕਿਆਂ ਨੂੰ ਭੜਕਾਇਆ ਤਾਕਿ ਸਰਕਾਰ ਨੂੰ ਉਨ੍ਹਾਂ ਨੂੰ ਕੁਚਲਣ ਲਈ ਆਪਣੇ ਹਥਿਆਰ ਵਰਨਣ ਦਾ ਅਵਸਰ ਮਿਲ ਸਕੇ।

ਨੌਜਵਾਨ ਭਗਤ ਸਿੰਘ ਸ਼ਾਇਦ ਇਹ ਗੱਲ ਚੰਗੀ ਤਰ੍ਹਾਂ ਸਮਝਦਾ ਸੀ ਕਿ ਇਨਕਲਾਬੀ ਪਹਿਲੀ ਸਟੇ ਕਦੇ ਘਟ ਹੀ ਸਫਲ ਹੁੰਦੇ ਹਨ ਤੇ ਕੂਕਿਆਂ ਦੇ ਜਤਨ ਇਸ ਤੋਂ ਕੋਈ ਵਖਰੀ ਗੱਲ ਨਹੀਂ ਸੀ। "ਕੀ ਉਹ ਭੁੱਲ ਜਾਣ ਵਾਲੇ ਹਨ? ਉਹਨਾਂ ਦਾ ਅਪਰਾਧ ਸ਼ਾਇਦ ਅਸਫਲਤਾ ਤੋਂ ਬਿਨਾਂ ਕੁਝ ਵੀ ਨਹੀਂ ਸੀ।" ਉਹ ਦਲੀਲਬਾਜ਼ੀ ਵਿਚ ਪੈ ਕੇ ਲਿਖਦਾ ਹੈ, "ਪਰ ਸਕਾਟਲੈਂਡ ਦੇ ਬਹਾਦਰ ਵਿਲੀਅਮ ਵਾਲਿਸ ਵੀ ਤਾਂ ਅਸਫਲ ਹੋ ਕੇ ਮੌਤ ਦੀ ਸਜ਼ਾ ਦਾ ਭਾਗੀ ਬਣ ਗਿਆ ਸੀ। ਉਹਦੀ ਤਾਂ ਅਜ ਸਾਰਾ ਇੰਗਲੈਂਡ ਪੂਜਾ ਕਰਦਾ ਹੈ। ਫਿਰ ਸਾਡੇ ਅਸਫਲ ਦੇਸ਼ ਭਗਤ ਹੀ ਇਸ ਤਰ੍ਹਾਂ ਕਿਉਂ ਭੁਲਾਕੇ ਘੁੱਪ ਹਨੇਰੇ ਵਿਚ ਸੁੱਟ ਦਿਤੇ ਜਾਣ?" ਉਹ ਹਿੰਦੀਆਂ ਤੋਂ ਦਲੀਲ ਨਾਲ ਪੁਛਦਾ ਹੈ, "ਅਸੀਂ ਸਮਝਦੇ ਹਾਂ ਕਿ ਸਾਡੇ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਬੜੀ ਵਡੀ ਅਹਿਸਾਨ-ਫਰਾਮੋਸ਼ੀ ਹੋਵੇਗੀ। ਅਸੀਂ ਉਹਨਾਂ ਦੀ ਯਾਦ ਵਿਚ ਕੋਈ ਵੱਡਾ ਥੰਮ ਨਹੀਂ ਖੜਾ ਕਰ ਸਕਦੇ ਤਾਂ ਕੀ ਅਪਣੇ ਦਿਲ ਵਿਚ ਥੋੜ੍ਹੀ ਜਿਹੀ ਥਾਂ ਦੇਣੋਂ ਵੀ ਝਿਜਕੀਏ?" ਕੂਕਿਆਂ ਨੂੰ ਭੰਡਣ ਵਾਲੇ ਲੋਕਾਂ ਦੇ ਮੂੰਹ ਤੇ ਕਿਸੇ ਦੇਸ਼ ਭਗਤ ਵਲੋਂ ਲਾਈ ਗਈ ਇਹ ਬੜੀ ਕਰਾਰੀ ਚਪੇੜ ਸੀ।

ਨਾਮਧਾਰੀਆਂ ਨੇ ਆਪਣਾ ਧਾਰਮਕ ਮਨੋਰਥ ਬੜੀ ਛੇਤੀ ਪ੍ਰਾਪਤ ਕਰ ਲਿਆ ਸੀ। ਸਮਕਾਲੀ ਮੁਸਲਮਾਨ ਲੇਖਕ ਮੌਲਵੀ ਗੁਲਾਮ ਭੀਖ ਜਲੰਧਰੀ ਅਨੁਸਾਰ ਦਸਾਂ ਸਾਲਾਂ ਦੇ ਥੁਛ ਸਮੇਂ ਵਿਚ ਉਨ੍ਹਾਂ ਦੀ ਗਿਣਤੀ ਸਤ ਲੱਖ ਹੋ ਗਈ ਸੀ ਜੋ ਆਪਣੇ ਆਪ ਵਿਚ ਹੈਰਾਨੀ ਜਨਕ ਪ੍ਰਾਪਤੀ ਸੀ। ਅੰਬਾਲੇ ਦੇ ਪਰਗਣੇ ਵਿਚ ਇਕੱਠੇ ਪੰਦਰਾਂ ਪਿੰਡ ਕੂਕਿਆਂ ਦੇ ਬਣ ਜਾਣ ਦਾ ਜ਼ਿਕਰ ਤਾਂ ਸਰਕਾਰੀ ਰਿਪੋਰਟਾਂ ਵਿਚ ਵੀ

ਕੀਤਾ ਗਿਆ ਹੈ। ਰਾਜਨੀਤਕ ਮਨੋਰਥ ਸਿਧੀ ਲਈ ਨਾਮਧਾਰੀਆਂ ਨੇ ਗੁਆਂਢੀ ਰਿਆਸਤਾਂ, ਜੰਮੂ, ਕਸ਼ਮੀਰ ਤੇ ਨੇਪਾਲ, ਨਾਲ ਰਾਜਨੀਤਕ ਸਬੰਧ ਜੋੜੇ। ਕਸ਼ਮੀਰੀ ਫੌਜ ਵਿਚ ਤਾਂ ਉਨ੍ਹਾਂ ਨੇ ਕੂਕਿਆਂ ਦੀਆਂ ਦੋ ਵਖਰੀਆਂ ਰਜਮੈਂਟਾਂ ਵੀ ਖੜੀਆਂ ਕਰ ਲਈਆਂ ਸਨ।

ਇਸ ਅੰਦੋਲਨ ਵਿਚ ਕੂਕਿਆਂ ਵਲੋਂ ਅੰਗਰੇਜ਼ਾਂ ਵਿਰੁਧ ਵਰਤਿਆ ਗਿਆ ਸਭ ਤੋਂ ਵਧ ਕਾਰਗਰ ਹਥਿਆਰ ਸੀ ਨਾ ਮਿਲਵਰਤਣ ਦਾ, ਜੋ ਇੰਨੇ ਵਡੇ ਪੈਮਾਨੇ ਤੇ ਵਰਤਿਆ ਗਿਆ ਸੀ ਕਿ ਬੜੀ ਦ੍ਰਿੜ੍ਹਤਾ ਨਾਲ ਉਨ੍ਹਾਂ ਨੇ ਬਰਤਾਨਵੀ ਰੇਲਾਂ, ਸੜਕਾਂ, ਨਹਿਰਾਂ, ਕਚਹਿਰੀਆਂ, ਸਕੂਲਾਂ ਤੇ ਡਾਕਖਾਨਿਆਂ ਦਾ ਬਾਈਕਾਟ ਕੀਤਾ। ਮੇਜਰ ਪਰਕਿਨਜ਼ ਦੀ ਰਿਪੋਰਟ ਅਨੁਸਾਰ, 'ਡਾਕ ਦਾ ਪ੍ਰਬੰਧ ਉਨ੍ਹਾਂ ਦਾ ਆਪਣਾ ਹੀ ਹੈ ਜੋ ਬੜੀ ਸ਼ਲਾਘਾਯੋਗ ਯੁਕਤੀ ਨਾਲ ਸੰਗਠਤ ਕੀਤਾ ਹੋਇਆ ਹੈ।'' ਦੁੱਧ ਚਿਟੇ ਰੰਗ ਦਾ ਖਡੀਆਂ ਦਾ ਖੱਦਰ ਪਹਿਨਣ ਵਾਸਤੇ ਤਾਂ ਉਹ ਅਜੇ ਵੀ ਪ੍ਰਸਿਧ ਹਨ। ਇਸ ਹਥਿਆਰ ਦੀ ਸਫਲਤਾ ਤੋਂ ਪ੍ਰਭਾਵਤ ਹੋ ਕੇ ੫੦ ਸਾਲ ਪਿਛੋਂ ਇਹੋ ਢੰਗ ਗਾਂਧੀ ਜੀ ਨੇ ਕਾਂਗਰਸੀਆਂ ਵਿਚ ਵੀ ਜ਼ੋਰ ਸ਼ੋਰ ਨਾਲ ਪਰਚਾਰਿਆ ਤਾਂ ਸਹੀ ਪਰ ਇਹ ਕਈ ਨੁਕਤਿਆਂ ਤੋਂ ਉਸ (ਕੂਕਿਆਂ ਵਾਲੇ ਬਾਈਕਾਟ ਤੋਂ) ਦੇ ਬਰਾਬਰ ਨਹੀਂ ਸੀ। ਭਗਤ ਸਿੰਘ ਨੇ ਵੀ ਇਹ ਫਰਕ ਮਹਿਸੂਸ ਕੀਤਾ ਸੀ, ''ਉਨਾਂ ਦੀ ਨਾਮਿਲਵਰਤਣ ਮਹਾਤਮਾ ਦੇ ਨਾ-ਮਿਲਵਰਤਣ ਤੋਂ ਵੀ ਕਈ ਗੱਲਾਂ ਵਿਚ ਵਧ ਕੇ ਸੀ।... ਉਸ ਵੇਲੇ ਦੇਸ਼ ਇੰਨਾ ਸਾਹ-ਸਤ ਹੀਣ ਹੋ ਕੇ ਉਨ੍ਹਾਂ ਚੀਜ਼ਾਂ ਉਤੇ ਇੰਨਾ ਨਿਰਭਰ ਹੋ ਗਿਆ ਸੀ ਕਿ ਉਨ੍ਹਾਂ ਦੇ ਬਾਈਕਾਟ ਦੀ ਗੱਲ ਸੋਚੀ ਵੀ ਨਹੀਂ ਸੀ ਜਾ ਸਕਦੀ।'' ਭਗਤ ਸਿੰਘ ਦੀ ਦਲੀਲ ਸੀ।

ਕੂਕਾ ਲਹਿਰ ਦੀਆਂ ਕੁਰਬਾਨੀਆਂ ਦਾ ਪ੍ਰਭਾਵ ਆਉਣ ਵਾਲੇ ਦੇਸ਼ ਭਗਤਕ ਅੰਦੋਲਨਾਂ ਤੇ ਵੀ ਪ੍ਰਤੱਖ ਰੂਪ ਵਿਚ ਪਿਆ। ਉਨ੍ਹਾਂ ਦਾ ਤਾਂ ਗਦਰ ਪਾਰਟੀ ਵਿਚ ਵੀ ਹਿਸਾ ਸੀ ਕਿਉਂ ਜੁ ਗਦਰ ਪਾਰਟੀ ਦੇ ਪਹਿਲੇ ਪਰਧਾਨ ਬਾਬਾ ਸੋਹਣ ਸਿੰਘ ਭਕਨਾ ਇਕ ਚੰਗੇ ਜਾਣੇ ਪਛਾਣੇ ਨਾਮਧਾਰੀ ਸਨ। ਲੋਕਾਂ ਨੂੰ ਜਾਗ੍ਰਤੀ ਵਿਚ ਲਿਆਉਣ ਲਈ ਗਦਰੀ ਕਵੀਆਂ ਵਲੋਂ ਲਿਖੀਆਂ ਗਈਆਂ ਕਵਿਤਾਵਾਂ ਵਿਚ ਕੂਕਾ ਕੁਰਬਾਨੀਆਂ ਨੂੰ ਉਭਾਰ ਕੇ ਪੇਸ਼ ਕੀਤਾ ਜਾਂਦਾ ਸੀ। ਬਰਤਾਨਵੀ ਸਰਕਾਰ ਦੀ ਨੌਕਰੀ ਕਰਦੇ ਲੋਕੀ ਵੀ ਇਸ ਤੋਂ ਪ੍ਰਭਾਵਤ ਹੋ ਕੇ ਨੌਕਰੀਆਂ ਛਡਦੇ ਰਹੇ ਹਨ। ਕਿੰਨੇ ਹੀ ਇਨਕਲਾਬੀਆਂ ਲਈ ਕੂਕਾ ਕੇਂਦਰ ਭੈਣੀ ਸਾਹਿਬ ਇਕ ਸ਼ਰਨਗਾਹ ਦਾ ਕੰਮ ਕਰਦਾ ਸੀ ਜਦੋਂ ਉਨ੍ਹਾਂ ਨੂੰ ਲੁਕਣ-ਛਿਪਣ ਲਈ ਹੋਰ ਕੋਈ ਥਾਂ ਨਹੀਂ ਸੀ ਲਭਦਾ। ਇਸੇ ਕਾਰਨ ਹੀ ਕੂਕਾ ਕੇਂਦਰ ਨੂੰ ਇਨਕਲਾਬੀਆਂ ਦੀ ਯੂਨੀਵਰਸਿਟੀ ਵੀ ਕਿਹਾ ਜਾਂਦਾ ਹੈ।

ਹੁਣ ਸੁਆਲ ਉਠਦਾ ਹੈ ਕਿ ਇਨ੍ਹਾਂ ਸਿਰਲੱਥ ਸੂਰਮਿਆਂ ਬਾਰੇ ਇੰਨੀ ਵਿਸ਼ਾਲ ਗਿਆਨ ਪ੍ਰਾਪਤੀ ਲਈ ਭਗਤ ਸਿੰਘ ਦੇ ਸਰੋਤ ਕੀ ਹੋ ਸਕਦੇ ਸਨ ਕਿ ਉਹਨੇ ਇਨ੍ਹਾਂ ਦਾ ਇਤਿਹਾਸ ਲਿਖਣ ਦਾ ਉਪਰਾਲਾ ਸ਼ੁਰੂ ਕਰ ਦਿਤਾ ਸੀ?

ਕੂਕਿਆਂ ਤੇ ਹੋਰ ਦੇਸ ਭਗਤਾਂ ਸਬੰਧੀ ਜਾਣਕਾਰੀ ਪ੍ਰਾਪਤੀ ਦਾ ਮੁਢ ਭਗਤ ਸਿੰਘ ਦੇ ਘਰ ਤੋਂ ਹੀ ਬੱਝਾ ਭਾਸਦਾ ਹੈ। ਭਗਤ ਸਿੰਘ ਦਾ ਚਾਚਾ ਸਰਦਾਰ ਅਜੀਤ ਸਿੰਘ ਇਨਕਲਾਬੀਆਂ ਵਿਚ ਚੰਗਾ ਜਾਣਿਆ ਪਛਾਣਿਆ ਜਾਂਦਾ ਸੀ। ਭਗਤ ਸਿੰਘ ਤੇ ਵੀ ਉਸ ਦਾ ਕਾਫੀ ਪ੍ਰਭਾਵ ਸੀ। ਇਉਂ ਦੇਸ਼ ਭਗਤੀ ਉਸ ਦੇ ਖੂਨ ਵਿਚ ਹੀ ਰਚੀ ਮਿਚੀ ਸੀ ਤੇ ਇਸੇ ਨੇ ਹੀ ਉਸਨੂੰ ਹੋਰਨਾਂ ਇਨਕਲਾਬੀਆਂ ਸਬੰਧੀ ਖੋਜ ਕਰਨ ਲਈ ਪਰੇਰਿਆ ਹੋਵੇਗਾ। ਉਸ ਦਾ ਪਿਤਾ ਸਰਦਾਰ ਕਿਸ਼ਨ ਸਿੰਘ ਭਾਵੇਂ ਆਪਣੇ ਭਰਾ ਵਾਂਗ ਉਘਾ ਤਾਂ ਨਹੀਂ ਸੀ ਪਰ ਫਿਰ ਵੀ ਉਸਦੇ ਇਨਕਲਾਬੀਆਂ ਨਾਲ ਸਬੰਧਾਂ ਤੋਂ ਸਿਰ ਨਹੀਂ ਫੇਰਿਆ ਜਾ ਸਕਦਾ। ਹੋਰਨਾਂ ਕੌਮੀ ਆਗੂਆਂ ਦੇ ਨਾਲ, ਉਹਨੇ ੧੯੨੦ ਈ: ਵਿਚ ਜ਼ਿਲ੍ਹਾ ਜਲੰਧਰ ਵਿਚ ਹੋਏ ਕੂਕਿਆਂ ਦੇ ਇਕ ਮਹਾਨ ਇਕੱਠ ਵਿਚ ਭਾਸ਼ਣ ਵੀ ਦਿਤਾ ਸੀ। ਇਹ ਵੀ ਬਿਲਕੁਲ ਸੰਭਵ ਹੈ ਕਿ ਭਗਤ ਸਿੰਘ ਨੂੰ ਇਸ ਲਹਿਰ ਸਬੰਧੀ ਬਹੁਤੀ ਜਾਣਕਾਰੀ ਆਪਣੇ ਪਿਤਾ ਤੋਂ ਹੀ ਪ੍ਰਾਪਤ ਹੋਈ ਹੋਵੇ।

ਭਗਤ ਸਿੰਘ ਦਾ ਪਿੰਡ ਦੁਆਬੇ ਵਿਚ ਸੀ ਤੇ ਸਿਆਲਕੋਟ, ਗੁਜਰਾਂਵਾਲਾ, ਲਾਹੌਰ, ਅੰਬਾਲਾ, ਲੁਧਿਆਣਾ ਤੇ ਹੋਰ ਪ੍ਰਮੁੱਖ ਸਥਾਨਾਂ ਵਾਂਗ ਦੁਆਬਾ ਵੀ ਕੂਕਿਆਂ ਦਾ ਗੜ੍ਹ ਸੀ।

ਉਸਦੇ ਆਪਣੇ ਪਿੰਡ ਦੇ ਆਲੇ ਦੁਆਲੇ ਵੀ ਚੰਗੇ ਕੂਕੇ ਸਨ। ਜਦ ਉਹ ਹੋਰਨਾਂ ਸਰੋਤਾਂ ਤੋਂ ਇੰਨੀ ਜਾਣਕਾਰੀ ਪ੍ਰਾਪਤ ਕਰ ਸਕਦਾ ਸੀ ਤਦ ਆਪਣੇ ਇਲਾਕੇ ਵਿਚਲੇ ਅਮੀਰ ਖਜ਼ਾਨੇ ਨੂੰ ਉਹ ਕਿਵੇਂ ਨਜ਼ਰ ਅੰਦਾਜ਼ ਕਰ ਸਕਦਾ ਸੀ ? ਫਿਰ ਲਾਹੌਰ, ਜਿਹੜਾ ਭਗਤ ਸਿੰਘ ਹੋਰਾਂ ਦੀਆਂ ਰਾਜਨੀਤਕ ਸਰਗਰਮੀਆਂ ਦਾ ਕੇਂਦਰ ਸੀ, ਵਿਚ ਵੀ ਅਨੇਕਾਂ 'ਖਤਰਨਾਕ' ਕੂਕੇ ਸਨ ਜੋ ਹਰ ਤਰ੍ਹਾਂ ਦੀ ਮਦਦ ਦੇ ਸਕਦੇ ਸਨ। ਇਸ ਲਈ ਇਹ ਕੋਈ ਅਣਹੋਣੀ ਗੱਲ ਨਹੀਂ ਸੀ ਕਿ ਉਹਨੇ ਬਹੁਤੀ ਸਮੱਗਰੀ ਇਹੋ ਜਿਹੇ ਕੂਕਿਆਂ ਕੋਲੋਂ ਹੀ ਪ੍ਰਾਪਤ ਕੀਤੀ ਹੋਵੇ।

ਭਗਤ ਸਿੰਘ ਦੇ ਆਪਣੇ ਖੋਜੀ ਸੁਭਾਉ ਤੇ ਤਿਖੇ ਦਿਮਾਗ ਦਾ ਵੀ ਇਸ ਪ੍ਰਾਪਤੀ ਵਿਚ ਬਹੁਤ ਵਡਾ ਹਥ ਸੀ। ਇਸ ਲਹਿਰ ਨਾਲ ਸਬੰਧਤ ਕੋਈ ਚੰਗੀ ਪੁਸਤਕ ਸ਼ਾਇਦ ਹੀ ਉਸ ਦੀ ਨਜ਼ਰੋਂ ਉਹਲੇ ਰਹੀ ਹੋਵੇ। ਉਹਨੇ ਭਾਵੇਂ ਕਿਤੇ ਕਿਤੇ ਸੁਣੀਆਂ ਸੁਣਾਈਆਂ ਗੱਲਾਂ ਦਾ ਜ਼ਿਕਰ ਵੀ ਕੀਤਾ ਹੈ ਪਰ ਆਪਣੀ ਲਿਖਤ ਦਾ ਆਧਾਰ ਉਹਨੇ ਪਰਮਾਣੀਕ ਸਮੱਗਰੀ ਨੂੰ ਹੀ ਬਣਾਇਆ ਹੈ। ਵਾਦ ਵਿਵਾਦ ਵਿਚ ਪੈਣਾ ਉਹਨੇ ਯੋਗ ਨਹੀਂ ਸਮਝਿਆ। ਉਹਨੇ ਸਰ ਗੋਕਲ ਚੰਦ ਨਾਰੰਗ ਦੀ ਲਿਖਤ ਦਾ ਹਵਾਲਾ ਵੀ ਦਿਤਾ ਹੈ। ਭਾਈ ਪਰਮਾਨੰਦ ਨੂੰ ਵੀ ਉਹਨੇ ਵਾਚਿਆ ਹੋਇਆ ਸੀ। ਕਮਿਸ਼ਨਰ ਫੋਰਸਿਥ ਦੀ ਸਵੈਜੀਵਨੀ ਵੀ ਉਸ ਦੀਆਂ ਨਜ਼ਰਾਂ ਤੋਂ ਨਹੀਂ ਸੀ ਬਚੀ। ਡੀ. ਸੀ. ਕਾਵਨ ਦੇ ਪਤਰ ਵਿਵਹਾਰ ਨੂੰ ਵੀ ਉਹਨੇ ਵਾਚਿਆ ਸੀ ਤੇ ਡਿਸਟਰਿਕਟ ਗਜ਼ਟੀਅਰ ਵੀ ਉਸ ਦੀ ਆਧਾਰ ਸੂਚੀ ਵਿਚ ਸ਼ਾਮਲ ਸੀ। ਗਦਰ ਆਸ਼ਰਮ ਦੀਆਂ ਪ੍ਰਕਾਸ਼ਨਾਵਾਂ ਤਾਂ ਉਨ੍ਹਾਂ ਕੋਲ ਹਰ ਹਾਲਤ ਵਿਚ ਪਹੁੰਚਦੀਆਂ ਹੀ ਹੋਣਗੀਆਂ। ਇਨ੍ਹਾਂ ਵਿਚੋਂ ਵੀ ਜ਼ਰੂਰ ਉਸ ਨੇ ਕੁਛ ਨਾ ਕੁਛ ਮਦਦ ਲਈ ਹੋਵੇਗੀ।

ਕੂਕਾ ਅੰਦੋਲਨ ਦੇ ਦੌਰਾਨ ਸ਼ਹੀਦ ਹੋਏ ਕੁਛ ਇਨਕਲਾਬੀਆਂ ਨੇ ਸਰਕਾਰ ਨੂੰ ਵੰਗਾਰ ਕੇ ਆਖਿਆ ਸੀ "ਬਿਲਿਆ ਇਹ ਨਾ ਸਮਝੀ ਕਿ ਸਾਨੂੰ ਫਾਹੇ ਲਾਕੇ ਤੂੰ ਸੁਤੰਤਰਤਾ ਅੰਦੋਲਨ ਦਾ ਖਾਤਮਾ ਕਰ ਦਏਂਗਾ। ਕਿਸੇ ਜੱਟੀ ਦਾ ਦਸ ਮਹੀਨੇ ਪੇਟ ਗੰਦਾ ਕਰਕੇ ਅਸੀਂ ਆਏ ਖੜ੍ਹੇ ਹਾਂ ਤੇ ਤੇਰੇ ਵਿਰੁਧ ਫਿਰ ਜੰਗ ਲੜਾਂਗੇ।" ਨਾਮਧਾਰੀਆਂ ਦਾ ਇਹ ਵਿਸ਼ਵਾਸ ਹੈ ਕਿ ਭਗਤ ਸਿੰਘ ਤੇ ਹੋਰ ਸਿਰਲੱਥ ਇਨਕਲਾਬੀਆਂ ਵਿਚ ਉਨ੍ਹਾਂ ਸ਼ਹੀਦਾਂ ਦੀ ਆਤਮਾ ਹੀ ਕੰਮ ਕਰਦੀ ਸੀ। ਇਸੇ ਲਈ ਕੂਕੇ ਇਨ੍ਹਾਂ ਇਨਕਲਾਬੀਆਂ ਨੂੰ ਭਰਾਤਰੀ ਨਿਗਾਹ ਨਾਲ ਸਤਿਕਾਰਦੇ ਸਨ।

ਕਿਸੇ ਦੇਸ ਭਗਤ ਦੀ ਨਿੰਦਿਆ ਕੋਈ ਦੇਸ ਪ੍ਰੇਮੀ ਸੁਣ ਹੀ ਨਹੀਂ ਸਕਦਾ। ਪਰ ਅੰਗਰੇਜ਼ਾਂ ਨੂੰ ਪ੍ਰਸੰਨ ਕਰਨ ਦੇ ਭਾਵ ਨਾਲ ਬਹੁਤੇ ਪੰਜਾਬੀਆਂ ਨੇ ਕਿਤਾ ਹੀ ਇਹ ਅਪਣਾ ਲਿਆ ਸੀ। ਭਗਤ ਸਿੰਘ ਦੀ ਆਤਮਾ ਇਹ ਕਦੋਂ ਸਹਿਨ ਕਰ ਸਕਦੀ ਸੀ। "ਕੂਕਾ ਲਹਿਰ ਦਾ ਇਤਿਹਾਸ ਹਾਲੇ ਤਕ ਲੋਕਾਂ ਸਾਹਵੇਂ ਨਹੀਂ ਆਇਆ।" ਉਹਨੇ ਦੁਖ ਅਨੁਭਵ ਕਰਦਿਆਂ ਲਿਖਿਆ ਸੀ, "ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। ਅਸੀਂ ਕੂਕਿਆਂ ਨੂੰ ਭੁਲੜ ਅਤੇ ਮੂਰਖ ਕਹਿਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾਂ ਲੋਭ ਲਈ ਉਹਨਾਂ ਆਪਣੀਆਂ ਜਾਨਾਂ ਦਿਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਵਿਖਾ ਸਕਦੇ ਸਾਂ ਪਰ ਉਹਨਾਂ ਦੀ 'ਮੂਰਖਤਾ' ਵਿਚ ਵੀ ਦੇਸ਼-ਪਰੇਮ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਉਹ ਤਾਂ ਤੋਪ ਦੇ ਦਹਾਨੇ ਸਾਹਮਣੇ ਹੋਣ ਸਮੇਂ ਵੀ ਹੱਸ ਦਿੰਦੇ ਸਨ ਤੇ ਆਨੰਦ ਨਾਲ "ਸਤਿ ਸ੍ਰੀ ਅਕਾਲ" ਦੇ ਅਕਾਸ਼ ਗੂੰਜਾਊ ਜੈਕਾਰਿਆਂ ਨਾਲ ਆਕਾਸ਼-ਪਤਾਲ ਇਕ ਕਰ ਦਿੰਦੇ ਸਨ। ਉਨ੍ਹਾਂ ਦੇ ਮਥਿਆਂ ਉਤੇ ਦੁਖ-ਫਿਕਰ ਜਾਂ ਪਛਤਾਵੇ ਦੀ ਰੇਖਾ ਵੀ ਨਹੀਂ ਸੀ ਦਿਸਦੀ।" ਸ਼ਾਇਦ ਇਹੋ ਕਾਰਨ ਹੋਵੇ ਕਿ ਉਹਨੇ ਇਨ੍ਹਾਂ ਨਿਡਰ ਵਤਨ ਪ੍ਰਸਤਾਂ ਦਾ ਇਤਿਹਾਸ ਲਿਖਣਾ ਸ਼ੁਰੂ ਕੀਤਾ ਹੋਵੇ।

ਜੇ ਅਜ ਉਸ ਦਾ ੫੦ਵਾਂ ਸ਼ਹੀਦੀ ਦਿਨ ਨਾ ਹੁੰਦਾ ਤਾਂ ਉਹ ਸ਼ਾਇਦ ਉਨ੍ਹਾਂ ਕੂਕਿਆਂ ਸਬੰਧੀ ਇਕ ਵਧੀਆ ਤੇ ਪਰਮਣੀਕ ਇਤਿਹਾਸ-ਪੁਸਤਕ ਲਿਖਣ ਵਾਲਾ ਪਹਿਲਾਂ ਸਿਖ ਇਨਕਲਾਬੀ ਲੇਖਕ ਹੁੰਦਾ ਜਿਨ੍ਹਾਂ ਨੂੰ ਉਹ ਦਿਲ ਦੀਆਂ ਡੂੰਘਾਈਆਂ 'ਚ ਪਿਆਰਦਾ ਤੇ ਸਤਿਕਾਰਦਾ ਸੀ। ○

# ਸ: ਹਰਭਜਨ ਸਿੰਘ

—ਜਗਦੀਸ਼ ਸਿੰਘ

ਸ: ਹਰਭਜਨ ਸਿੰਘ ਜਿਨ੍ਹਾਂ ਨੇ ਲਖਨਊ ਅਤੇ ਔਰੰਗ-ਬਾਦ ਦੇ ਸੰਗੀਤ ਮਹਾ ਸਮੇਲਣਾਂ ਦੀ ਭਾਰੀ ਪ੍ਰਾਹਣ ਚਾਰੀ ਅਪਣੇ ਮੋਢਿਆਂ ਤੇ ਸੰਭਾਲੀ ਹੈ ਕਾਰੋਬਾਰ ਵਿਚ ਬਹੁਤ ਸਫਲ ਅਤੇ ਮਿਲਣ ਵਿਚ ਅਤਿ ਨਿਰਮਾਨ ਵਿਅਕਤੀ ਹਨ। ੨੯ ਜਨਵਰੀ ੧੯੩੦ ਨੂੰ ਆਪ ਦਾ ਜਨਮ ਲਖਨਊ ਵਿਚ ਸੰਤ ਸੰਤਾ ਸਿੰਘ ਜੀ ਦੇ ਗ੍ਰਹਿ ਵਿਖੇ ਹੋਇਆ। ਰਾਮਗੜ੍ਹੀਆਂ ਦੀ ਮਠਾੜੂ ਗੋਤ ਨਾਲ ਸਬੰਧ ਰਖਦੇ ਆਪ ਦੇ ਪਿਤਾ ਸੰਤ ਸੰਤਾ ਸਿੰਘ ਜੀ ਦੀ ਮਾਤਾ ਦਾ ਨਾਮ ਬੀਬੀ ਗੁਰਦਿਆਲ ਕੌਰ ਹੈ।

ਸਿਵਲ ਇੰਨਜੀਨਅਰਿੰਗ ਵਿਚ ਡਿਪਲੋਮਾ ਕਰਨ ਬਾਅਦ ਸ: ਹਰਭਜਨ ਸਿੰਘ ਜੀ ਨੇ ਸੰਨ ੧੯੫੪ ਵਿਚ ਸ: ਜਵਾਹਰ ਸਿੰਘ ਜੀ ਕਾਮੰਕਿਆਂ ਵਾਲਿਆਂ ਨਾਲ ਮਿਲਕੇ ਪਹਿਲਾਂ ੫ ਸਾਲ ਠੇਕੇਦਾਰੀ ਕੀਤੀ। ਫਿਰ ਕੁਝ ਸਮਾਂ ਰੇਲਵੇ ਵਿਚ ਨੌਕਰੀ ਵੀ ਕੀਤੀ ਅਤੇ ੧੯੭੦ ਤੋਂ ਠੇਕੇਦਾਰੀ ਦਾ ਆਪਣਾ ਕੰਮ ਸ਼ੁਰੂ ਕੀਤਾ। ਪਹਿਲਾ ਵੱਡਾ ਕੰਮ ਮਹਾਰਾਸ਼ਟਰ ਵਿਚ ਇਗਤਪੁਰੀ ਵਿਖੇ ਇਕ ਪ੍ਰਾਜੈਕਟ ਸੀ। ਤਿੰਨ ਸਾਲ ਵਿਚ ਹੀ ਇਹਨਾਂ ਦੀ ਟਰਨ ਓਵਰ ੧੫- ੦ ਲੱਖ ਤੋਂ ਢਾਈ ਕਰੋੜ ਰੁਪਿਆ ਹੋ ਗਈ ਅਤੇ ਇਸ ਵੇਲੇ ਇਹਨਾਂ ਦੀ ਫਰਮ ਹਰਭਜਨ ਸਰਬਜੀਤ ਐਂਡ ਐਸੋਸੀਏਟਜ਼ ਕੋਲ ਔਰੰਗਾਬਾਦ ਮਹਾਰਾਸ਼ਟਰ ਵਿਖੇ ੩ ਕਰੋੜ ਵੀਹ ਲੱਖ ਦਾ ਪ੍ਰਾਜੈਕਟ ਹੈ, ਸੈਂਟਰਲ ਰੇਲਵੇ ਦਾ ਇਕ ਪ੍ਰਾਜੈਕਟ ਕਰਜਾਤ ਅਤੇ ਲੋਨਾਵਲਾ ਦੇ ਦਰਮਿਆਨ ਇਕ ਕਰੋੜ ਤੇਰਾਂ ਲਖ ਦਾ ਹੈ। ਨੰਦੇੜ ਵਿਖੇ ਢਾਈ ਕਿਲੋ ਮੀਟਰ ਲੰਮੀ ਸੁਰੰਗ ਬਨਾਉਣੀ ਹੈ। ਇਹ ਪ੍ਰਾਜੈਕਟ ਦੋ ਕਰੋੜ ਤੇਤੀ ਲੱਖ ਦਾ ਹੈ ਇਵੇਂ ਤਰਾਂ ਰਾਜਸਥਾਨ ਵਿਖੇ ਕੋਟਾ



"ਮੇਰਾ ਨਿਸ਼ਚਾ ਹੈ ਕਿ ਜਿਉਂ ਜਿਉਂ ਆਦਮੀ ਖਰਚ ਕਰੇ, ਤਿਉਂ ਤਿਉਂ ਹੀ ਧਨ ਆਉਂਦਾ ਹੈ"

ਔਰੰਗਾਬਾਦ ਸੰਗੀਤ ਸੰਮੇਲਨ ਦੇ ਮੁਖ ਮੇਜ਼ਬਾਨ ਸ: ਹਰਭਜਨ ਸਿੰਘ ਸੰਪਾਦਕ ਵਰਿਆਮ ਨਾਲ ਇੰਟਰਵੀਊ ਸਮੇਂ।

ਸਿੰਘ ਜੀ ਪਿੰਡ ਅਮ੍ਰਿਤਸਰ ਜ਼ਿਲੇ ਵਿਚ ਚੁਘਾਵਾਂ ਕੂਕਿਆਂ ਦਾ ਸੀ। ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲਖਨਊ ਦੀ ਨਾਮਧਾਰੀ ਧਰਮਸਾਲਾ ਵਿਚ ਗ੍ਰੰਥੀ ਦੀ ਸੇਵਾ ਬਖਸ਼ੀ ਸੀ। ਸੰਤ ਸੰਤਾ ਸਿੰਘ ਜੀ ਦੀ ਭਜਨ ਬੰਦਗੀ ਅਤੇ ਸੇਵਾ ਤਿਆਗ ਦੇ ਜੀਵਨ ਦੇ ਸਿਟੇ ਵਜੋਂ ਸਤਿਗੁਰਾਂ ਨੇ ਉਹਨਾਂ ਨੂੰ ਹਰਭਜਨ ਸਿੰਘ ਜਿਹੇ ਹੋਣਹਾਰ ਸਪੁਤਰਾਂ ਦੀ ਦਾਤ ਬਖਸ਼ੀ। ਸ: ਹਰਭਜਨ ਵਿਚ ਇਕ ਪ੍ਰਾਜੈਕਟ ਥਰਮਲ ਪਲਾਂਟ ਸਟੇਸ਼ਨ ਲਈ ਸੜਕ ਦਾ ਹੈ ਜੋ ਇਕ ਕਰੋੜ ਸਤਾਹਠ ਲੱਖ ਦਾ ਹੈ। ਹਰਭਜਨ ਸਰਬਜੀਤ ਐਂਡ ਐਸੋਸੀਏਟ ਦਾ ਮੁਖ ਦਫਤਰ ਤਾਂ ਲਖਨਊ ਵਿਚ ਹੈ ਪਰ ਬਰਾਂਚਾਂ ਔਰੰਗਾਬਾਦ ਕੋਲਾਬਾ ਵਾਰੰਗਾ (ਮਹਾ-ਰਾਸ਼ਟਰ) ਅਤੇ ਕੋਟਾ ਰਾਜਸਥਾਨ ਵਿਚ ਹਨ।

ਉਹਨਾਂ ਨਾਲ ਸੰਖੇਪ ਜਿਹੀ ਮੁਲਾਕਾਤ ਵਿਚ ਕੁਝ ਗਲਾਂ

ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਔਰੰਗਾਬਾਦ ।



ਸਤਿਗੁਰੂ ਜਗਜੀਤ ਸਿੰਘ ਜੀ ਆਸਨ ਤੇ ਸੁਸ਼ੋਭਤ ਹਨ ਅਤੇ ਸਾਹਮਣੇ ਸ੍ਰੋਤਿਆਂ ਦਾ ਵਿਸ਼ਾਲ ਸਮੂਹ ।



ਸ੍ਰੋਤਿਆਂ ਦਾ ਅਪਾਰ ਜਨ ਸਮੂਹ । ਸਟੇਜ ਦਿਖਾਈ ਨਹੀਂ ਦੇ ਰਿਹਾ । ਕਿੰਨੀ ਸ਼ਾਂਤੀ ਕਿਨਾ ਅਨੁਸ਼ਾਸਨ ।

(ਫੋਟੋ ਠਾਕਰ ਦਲੀਪ ਸਿੰਘ ਜੀ)

ਸ੍ਰੋਤਿਆਂ ਦੇ ਠਾਠਾਂ ਮਾਰਦੇ ਸਮੁੰਦਰ ਦੇ ਦ੍ਰਿਸ਼



(ਉਪਰ) ਖਬੇ ਹੱਥ ਵੀਡੀਉ ਸ਼ੂਟਿੰਗ ਵਾਸਤੇ ਬਣਾਇਆ ਮਚਾਨ





ਸੰਮੇਲਨ ਨੂੰ ਵੀਡੀਉ ਅਤੇ ਸਟਿਲ ਕੈਮਰਿਆਂ ਰਾਹੀਂ ਸੰਭਾਲਣ ਵਾਲੇ ਠਾਕਰ ਦਲੀਪ ਸਿੰਘ ਜੀ ਸੰਮੇਲਨ ਦੇ ਦੂਸਰੇ ਸ਼ੌਕੀਆ ਕੈਮਰਾਮੈਨ ਸ੍ਰੋ ਪ੍ਰੀਤਮ ਸਿੰਘ ਕਵੀ ਅਤੇ ਸੰਪਾਦਕ ਵਰਿਆਮ ਨਾਲ ਖਿਚੀਆਂ ਤਸਵੀਰਾਂ ਦਾ ਨਿਰੀਖਣ ਕਰਦੇ ਹੋਏ ।



ਸ: ਹਰਭਜਨ ਸਿੰਘ ਜੀ ਦੇ ਛੋਟੇ ਵੀਰ ਸ: ਸਰਬਜੀਤ ਸਿੰਘ



ਸਭਾ ਦੀ ਸਮਾਪਤੀ :

# ਸਤਿਗੁਰੂ ਇਛਾ ਨੂੰ ਰੂਪਮਾਨ ਕਰਣ ਵਾਲੇ



ਮਹਾਰਾਜ ਬੀਰ ਸਿੰਘ
ਸੰਮੇਲਨ ਦੇ ਪ੍ਰਮੁਖ ਸੰਯੋਜਕ



ਨਾਮਧਾਰੀ ਸੰਗਤ ਔਰੰਗਾਬਾਦ ਦੇ ਮੁਖੀ
ਸ: ਹਰਭਜਨ ਸਿੰਘ
ਮੁਖ ਮੇਜ਼ਬਾਨ



ਸ: ਹਰਵਿੰਦਰ ਸਿੰਘ ਹੰਸਪਾਲ ਐਮ. ਪੀ.
ਕਾਰਜ ਕਾਰੀ, ਸੰਯੋਜਕ ।

ਬਾਤਾਂ ਉਹਨਾਂ ਤੋਂ ਪੁਛੀਆਂ ਜਿਨਾਂ ਦਾ ਉਤਰ ਉਹਨਾਂ ਆਪਣੀ ਰਵਾਇਤੀ ਨਿਰਮਾਨਤਾ ਨਾਲ ਦਿਤਾ

?. ਤੁਸੀਂ ਸੰਗੀਤ ਮਹਾ ਸੰਮੇਲਨਾਂ ਅਤੇ ਹੋਰ ਧਾਰਮਕ ਮੇਲਿਆਂ ਤੇ ਅਥਾਹ ਰਕਮ ਖਰਚਦੇ ਹੋ। ਭਾਂਵੇਂ ਕੋਈ ਕਿੰਨਾ ਵੀ ਅਮੀਰ ਹੋਵੇ ਅਜਿਹੇ ਕੰਮਾਂ ਤੇ ਖਰਚ ਕਰਨ ਤੋਂ ਸੰਕੋਚ ਹੋ ਹੀ ਜਾਂਦਾ ਹੈ । ਤੁਸੀਂ ਕੀ ਸਮਝ ਕੇ ਜਾਂ ਮਨ ਵਿਚ ਧਾਰ ਕੇ ਏਨਾ ਖਰਚ ਕਰਦੇ ਹੋ ?

—ਮੇਰਾ ਇਹ ਨਿਸਚਾ ਹੈ ਕਿ ਜਿਉਂ ਜਿਉਂ ਆਦਮੀ ਖਰਚ ਕਰੇ ਤਿਉਂ ਤਿਉਂ ਹੀ ਧਨ ਆਉਂਦਾ ਹੈ। ਤੇ ਖਰਚ ਅਜਿਹੇ ਕਾਰਜਾਂ ਤੇ ਕਰਨਾ ਚਾਹੀਦਾ ਹੈ ਜੋ ਚੰਗੇ ਹੋਣ । ਚੰਗੇ ਪਾਸੇ ਖਰਚ ਕੀਤਿਆਂ ਸਤਿਗੁਰੂ ਸਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ। ਉਹਨਾਂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਵਾਸਤੇ ਕੋਈ ਵੀ ਖਰਚ ਜ਼ਿਆਦਾ ਨਹੀਂ ਹੈ ।

? ਇਸ ਸੰਮੇਲਨ ਤੇ ਕਿਨਾ ਕੁ ਖਰਚ ਆ ਗਿਆ ਹੈ ਅਤੇ ਕਿਨੀ ਕੁ ਸੰਭਾਵਨਾ ਹੈ ।

—ਕੋਈ ਹਿਸਾਬ ਕਿਤਾਬ ਯਾਦ ਨਹੀਂ । ਮੋਟੀ ਮੋਟੀ ਰਕਮ ਤਾਂ ਯਾਦ ਹੋਵੇ ਪਰ ਸਾਰਾ ਖਰਚ ਪਤਾ ਨਹੀਂ ਕਿਨਾ ਹੋਵੇ ।

? ਤੁਸੀਂ ਜ਼ਿਕਰ ਕੀਤਾ ਹੈ ਕਿ ਤੁਸੀਂ ਸੰਮੇਲਨ ਗੁਰੂ ਕੀਆਂ ਖੁਸ਼ੀਆਂ ਲਈ ਕਰਦੇ ਹੋ। ਉਂਜ ਵੀ ਤਾਂ ਤੁਹਾਡੀ ਪ੍ਰਤਿਭਾ ਵਧੀ ਹੈ। ਭਾਵ ਵਾਕਫੀਆਂ। ਇਥੇ ਔਰੰਗਾਬਾਦ ਵਿਚ ਵੀ ਇਸ ਸੰਮੇਲਨ ਵਿਚ ਕਮਿਸ਼ਨਰ, ਆਈ. ਜੀ., ਡੀ. ਆਈ. ਜੀ., ਚੀਫ ਇੰਜਨੀਅਰ ਅਤੇ ਹੋਰ ਅਨੇਕਾਂ ਪੁਲਿਸ ਅਤੇ ਸਿਵਲ ਦੇ ਅਫਸਰ ਆਏ ਹਨ । ਏਡੀ ਵੱਡੀ ਰਾਜ ਪਧਰ ਤੇ ਵਾਕਫੀਅਤ ਹੋਣਾ ਵੀ ਤਾਂ ਇਕ ਪ੍ਰਾਪਤੀ ਹੈ। ਜੋ ਆਪਣੇ ਆਪ ਵਿਚ ਫਾਇਦੇਮੰਦ ਹੈ ।

—ਹਾਂ ਇਹ ਗਲ ਠੀਕ ਹੈ ਕਿ ਇਸ ਦੇ ਫਾਇਦੇ ਹਨ ਪਰ ਇਹ ਸਭ ਵੀ ਤਾਂ ਸਤਿਗੁਰੂ ਦੀ ਬਖਸ਼ਿਸ਼ ਅਤੇ ਖੁਸ਼ੀਆਂ ਕਰ ਕੇ ਹੀ ਹਨ । ਏਨੇ ਵੱਡੇ ਸੰਮੇਲਨ ਕਰਨਾ ਕੇਵਲ ਪੈਸੇ ਦਾ ਕੰਮ ਹੀ ਨਹੀਂ ਅਤੇ ਨਾ ਹੀ ਏਡੇ ਵੱਡੇ ਕਲਾਕਾਰ ਏਡੀ ਦੂਰ ਥਾਂ ਤੇ ਪੈਸਿਆਂ ਨਾਲ ਇਕਠੇ ਕੀਤੇ ਜਾ ਸਕਦੇ ਹਨ ਜੇ ਸਤਿਗੁਰਾਂ ਦੀ ਇਛਾ ਨਾ ਹੋਵੇ ਤਾਂ ਭਾਵੇਂ ਕਿੰਨਾ ਵੀ ਧੰਨ ਕੋਈ ਖਰਚ ਲਵੇ ਉਸ ਦਾ ਕੋਈ ਲਾਭ ਨਹੀਂ ਹੁੰਦਾ । ਜੇ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਹੋਣ ਤਾਂ ਦੁਨੀਆਂ ਦੀਆਂ ਖੁਸ਼ੀਆਂ ਅਤੇ ਲਾਭ ਤਾਂ ਆਪੇ ਪ੍ਰਾਪਤ ਹੋ ਜਾਂਦੇ ਹਨ ।

?. ਪਿਛਲੇ ਸੋਲਾਂ ਸਾਲਾਂ ਤੋਂ ਮੈਂ ਪੰਥਕ ਸਰਗਰਮੀਆਂ ਅਤੇ ਵਿਅਕਤੀਆਂ ਦੇ ਲਾਗੇ ਰਿਹਾ ਹਾਂ। ਹਰ ਸਾਲ ਵਿਦਿਅਕ ਸੰਮੇਲਨ ਵੀ ਹੁੰਦੇ ਹਨ । ਉਸ ਵਿਚ ਤੁਹਾਡੇ ਦਰਸ਼ਨ ਪਹਿਲੋਂ ਨਹੀਂ ਹੋਏ ।

— ਹਾਂ ਮੈਂ ਘੱਟ ਹੀ ਗਿਆਂ ਹਾਂ । ਆਪਣੇ ਕਾਰੋਬਾਰ ਵਿਚ ਹੀ ਜ਼ਿਆਦਾ ਲਗਾ ਰਿਹਾ ਹਾਂ । ਇਹਨਾਂ ਸਤਿਗੁਰਾਂ ਦੀ ਕ੍ਰਿਪਾ ਨਾਲ ਮੈਂ ਜ਼ਿਆਦਾ ਆਣ ਜਾਣ ਲਗਾ ਹਾਂ ।

? ਤੁਸੀਂ ਨਾਮਧਾਰੀ ਦਸਤਾਰ ਸ਼ੁਰੂ ਤੋਂ ਹੀ ਸਜਾਉਂਦੇ ਹੋ ਜਾਂ ਬਾਅਦ ਵਿਚ ਬਦਲ ਕੇ ਬੰਨ੍ਹਣੀ ਸ਼ੁਰੂ ਕੀਤੀ ।

—ਪਹਿਲਾਂ ਮੈਂ ਸਿਧੀ ਦਸਤਾਰ ਰਖਦਾ ਸੀ ਫਿਰ ਨੌਕਰੀ ਦੌਰਾਨ ਤੇ ਬਾਅਦ ਵਿਚ ਨੋਕਦਾਰ ਰਖੀ। ਸਤੰਬਰ ੧੯੭੭ ਤੋਂ ਮੁੜ ਸਿਧੀ ਕੀਤੀ ਹੈ (ਸਿਧੀ ਦਾ ਭਾਵ ਨਾਮਧਾਰੀ ਢੰਗ ਹੈ – ਸੰ:)

?. ਤੁਹਾਨੂੰ ਸਤਿਗੁਰਾਂ ਪ੍ਰੇਰਿਆ ਹੋਵੇਗਾ । ਜਾਂ ਆਪਣੇ ਆਪ ਕੀਤੀ ।

- ਇਕ ਤਰ੍ਹਾਂ ਆਪਣੇ ਆਪ ਕੀਤੀ ਪਰ ਅੰਦਰੂਨੀ ਪ੍ਰੇਰਨਾ ਉਹਨਾਂ ਦੀ ਸੀ। ਦਰ ਅਸਲ ਇਹ ਗਲ ਕਰਨ ਵਾਲੀ ਤਾਂ ਨਹੀਂ ਪਰ ਹੋਇਆ ਇੰਜ ਕੇ ਮੈਨੂੰ ਸੁਪਨੇ ਵਿਚ ਸਤਿਗੁਰਾਂ ਕਿਹਾ ਸੀ ਕਿ ਪੱਗ ਸਿਧੀ ਕਰ ਲੈ ।

? ਹੁਣ ਤੁਸੀਂ ਸਾਰੀ ਗਲ ਦੱਸ ਹੀ ਦਿਓ ।

— ਮੇਰਾ ਇਕ ਭਤੀਜਾ ਮੁੰਡਾ ਸੀ ਬਹੁਤ ਬੀਬਾ ਅਤੇ ਪਿਆਰਾ । ਅਜਿਹਾ ਬੰਦਾ ਕਲਿਜੁਗ ਵਿਚ ਹੋਣਾ ਮੁਸ਼ਕਿਲ ਹੈ । ਇਗਤ ਪੁਰੀ ਵਿਚ ਇਕ ਐਕਸੀਡੈਂਟ ਵਿਚ ਉਹ ਚੜ੍ਹਾਈ ਕਰ ਗਿਆ ਅਤੇ ਮੈਨੂੰ ਉਸ ਦਾ ਬਹੁਤ ਅਫਸੋਸ ਹੋਇਆ । ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਪਨੇ

ਵਿਚ ਮੈਨੂੰ ਦਰਸ਼ਨ ਦਿਤੇ ਅਤੇ ਆਖਿਆ "ਕੋਈ ਗਲ ਨਹੀਂ ਘਬਰਾ ਨਾ ਮੁੰਡਾ ਸਾਡੇ ਕੋਲ ਪਹੁੰਚ ਗਿਆ ਹੈ। ਤਗੜਾ ਹੋ ਅਤੇ ਪੱਗ ਸਿਧੀ ਬੰਨਿਆ ਕਰ"। ਮੈਂ ਉਸ ਦਿਨ ਤੋਂ ਪੱਗ ਸਿਧੀ ਕਰ ਲਈ ਹੈ।

? ਇਸ ਸੰਗੀਤ ਸੰਮੇਲਨ ਤੋਂ ਇਲਾਵਾ ਜੋ ਧਾਰਮਕ ਪ੍ਰੋਗਰਾਮ ਹੋਏ ਹਨ ਉਹ ਕੀ ਕੁਝ ਹੋਇਆ ਹੈ।

—ਵੱਖੋ ਵੱਖ ਪੰਜ ਕੈਂਪਾਂ ਵਿਚ ਪੰਜ ਅਖੰਡ ਪਾਠ ਹੋਏ ਹਨ।

? ਬਾਹਰੋਂ ਕਿਨੀ ਕੁ ਸਾਧ ਸੰਗਤ ਆਈ ਹੈ।

— ਇਕ ਸੌ ਤੋਂ ਉਤੇ ਸਰੀਰ ਹਨ।

? ਮੈਨੂੰ ਪਤਾ ਲਗਾ ਹੈ ਕਿ ਇਸ ਸੰਮੇਲਨ ਤੋਂ ਇਲਾਵਾ ਬੰਬਈ ਵਿਚਲੇ ਨਾਮਧਾਰੀ ਸੰਗੀਤ ਕੇਂਦਰ ਦਾ ਖਰਚਾ ਵੀ ਤੁਸੀਂ ਕਰੋਗੇ।

—ਹਾਂ।

? ਤੁਸੀਂ ਏਨਾ ਖਰਚ ਕਰਦੇ ਹੋ ਕੀ ਤੁਹਾਡੇ ਹਿਸੇਦਾਰ ਇਸ ਤੇ ਇਤਰਾਜ਼ ਨਹੀਂ ਕਰਦੇ।

—ਬਿਲਕੁਲ ਕੋਈ ਨਹੀਂ ਕਰਦਾ। ਸਾਡੇ ਹਿਸੇਦਾਰ ਹੀ ਅਜਿਹੇ ਹਨ। ਜੇ ਕਦੀ ਇਤਰਾਜ਼ ਹੋਵੇ ਤਾਂ ਮੈਂ ਆਪਣੇ ਹਿਸੇ ਚੋਂ ਦੇ ਦਿਆਂਗਾ।

? ਤੁਹਾਡੀ ਫਰਮ ਹਰਭਜਨ ਸਰਬਜੀਤ ਐਸੋਸੀਏਟ ਕੇ ਕੌਣ ਕੌਣ ਮੈਂਬਰ ਹਿਸੇਦਾਰ ਹਨ।

—ਮੇਰੇ ਦੋ ਭਰਾਵਾਂ ਹਰਮੀਤ ਸਿੰਘ ਅਤੇ ਸਰ[illegible] ਸਿੰਘ ਦੇ ਨਾਲ ਬਲਵਿੰਦਰ ਸਿੰਘ, ਮੁਖਤਿਆਰ ਟੰਡਨ ਆਦਿਕ ਹੋਰ ਸਜਨ ਵੀ ਪਾਰਟਨਰ ਹਨ।

? ਤੁਹਾਡੇ ਭਰਾਵਾਂ, ਤੁਹਾਡੇ ਘਰੋਂ ਧਰਮਪਤਨੀ ਬਚਿਆਂ ਦੇ ਕੀ ਨਾਮ ਹਨ।

—ਸ੍ਰੀਮਤੀ ਸੁਰਜੀਤ ਕੌਰ — ਧਰਮਪਤਨੀ

ਗੁਰਮੀਤ ਸਿੰਘ ੧੫ ਸਾਲ ਹਰਮੀਤ ਸਿੰਘ –
ਸਤਵੰਤ ਸਿੰਘ —੧੦ ਸਾਲ ਸਰਬਜੀਤ ਸਿੰਘ
ਹਰਵਿੰਦਰਪਾਲ ਸਿੰਘ ੭ ਸਾਲ
ਗੁਰਜੀਤ ਸਿੰਘ - ੫ ਸਾਲ
ਇਹ ਚਾਰ ਲੜਕੇ ਹਨ।

? ਇਸ ਵੇਲੇ ਤੁਹਾਡੇ ਤੇ ਸਤਿਗੁਰਾਂ ਦੀ ਪੂ[illegible] ਕ੍ਰਿਪਾ ਹੈ। ਪਰਿਵਾਰਕ, ਪਦਾਰਥਕ ਅਤੇ ਆਤਮਕ ਸੁਖ ਸ[illegible] ਤੁਹਾਨੂੰ ਪ੍ਰਾਪਤ ਹਨ। ਕੀ ਜ਼ਿੰਦਗੀ ਵਿਚ ਕਦੇ ਐਸਾ ਸ[illegible] ਆਇਆ ਜਦੋਂ ਤੁਸੀਂ ਮਾਯੂਸ ਹੋਏ ਹੋਵੋ ਜਾਂ ਮਾ[illegible] ਸਮਾ ਹੋਵੇ।

— ਜ਼ਿੰਦਗੀ ਵਿਚ ਮੈਂ ਕਦੇ ਮਾਯੂਸ ਨਹੀਂ ਹੋਇਆ ਕਦੇ ਤੋਟ ਨਹੀਂ ਆਈ।

? ਕੀ ਤੁਸੀਂ ਅਗੋਂ ਵੀ ਸੰਮੇਲਨ ਕਰਾਵੋਗੇ।

—ਇਹ ਤਾਂ ਸਤਿਗੁਰਾਂ ਕਰਾਉਣਾ ਹੈ। ਮੈਂ ਕੌਣ ਕਰਾਉਣ ਵਾਲਾ। ਉਹ ਜਦੋਂ ਚਾਹੁਣ ਜਿਦੇ ਕੋਲੋਂ ਚਾ[illegible] ਕਰਾ ਸਕਦੇ ਹਨ।



ਔਰੰਗਾਬਾਦ ਸਮਲਨ, ਨੰਦੇੜ

# ਕੁਝ ਝਲਕਾਂ

—ਜ: ਸ:

○ਸੰਮੇਲਨ ਦੀ ਹਾਜ਼ਰੀ ਰਿਕਾਰਡ ਤੋੜ ਸੀ। ਪਿਛਲੇ ਸੰਮੇਲਨਾਂ ਵਿਚ ਵੀ ਹਾਜ਼ਰੀ ਬਹੁਤ ਰਹੀ ਹੈ ਅਤੇ ਸਦਾ ਹੀ ਜਗ੍ਹਾ ਦੀ ਥੁੜ੍ਹ ਮਹਿਸੂਸ ਹੋਈ ਹੈ। ਪਰ ਜਿਸ ਲੋਕ ਪੱਧਰ ਤੇ ਇਹ ਸੰਮੇਲਨ ਹੋਇਆ ਉਹ ਪਹਿਲੀ ਵਾਰ ਸੀ। ਹਾਜ਼ਰੀ ਦਾ ਅੰਦਾਜ਼ਾ ਘੱਟੋ ਘੱਟ ਪੰਜ ਹਜ਼ਾਰ ਅਤੇ ਵਧ ਤੋਂ ਵਧ ਦਸ ਹਜ਼ਾਰ ਸੀ।

○ਸੰਮੇਲਨ ਦੇ ਦੌਰਾਨ ਮਹਾਰਾਸਟਰ ਵਿਚ ਕਿਸਾਨਾਂ ਦਾ ਡੰਡੀ ਮਾਰਚ ਅੰਦੋਲਨ ਚਲ ਰਿਹਾ ਸੀ। ਦਿਨੇ ਤਾਂ ਐਜੀਟੇਸ਼ਨ ਚਲਦੀ ਸੀ। ਰਾਤ ਨੂੰ ਅੰਦੋਲਨਕਾਰੀ ਅਤੇ ਪੁਲਿਸ ਵਾਲੇ ਵੀ ਉੱਥੇ ਹੀ ਸੰਗੀਤ ਸੁਣਦੇ ਹੁੰਦੇ।

○ਔਰੰਗਾਬਾਦ ਵਿਚ ਮਹੱਲਿਆਂ ਵਿਚ ਲਾਇਬ੍ਰੇਰੀਆਂ ਅਤੇ ਰੀਡਿੰਗ ਰੂਮ ਵੇਖੇ ਗਏ। ਸਭਿਆਚਰਕ ਅਤੇ ਸਾਹਿਤਕ ਰੁਚੀਆਂ ਵਿਚ ਇਸ ਇਲਾਕੇ ਦੇ ਲੋਕਾਂ ਦਾ ਇਹ ਪ੍ਰਮਾਣ ਸੀ। ਸ਼ਹਿਰੋਂ ਬਾਹਰ ਬੋਹੜ ਦੇ ਦਰਖਤਾਂ ਦੀ ਬਹੁਤਾਤ ਸੀ।

○ਸਰੋਤਿਆਂ ਦਾ ਅਨੁਸ਼ਾਸਨ ਪ੍ਰਸੰਸਾ ਯੋਗ ਸੀ। ਔਰਤਾਂ ਅਤੇ ਬੱਚੇ ਬਹੁਤ ਗਿਣਤੀ ਵਿਚ ਆਉਂਦੇ। ਠੀਕ ਥਾਂ ਤੇ ਵਾਹਵਾ ਕਰਦੇ ਅਤੇ ਠੀਕ ਥਾਂ ਤੇ ਤਾਲੀਆਂ ਮਾਰਦੇ। ਕਲਾਕਾਰ ਅਤੇ ਸਰੋਤਿਆਂ ਵਿਚ ਸੂਝ ਦਾ ਰਿਸ਼ਤਾ ਛੇਤੀ ਹੀ ਕਾਇਮ ਹੋ ਜਾਂਦਾ। ਸਰੋਤੇ ਠੀਕ ਵਕਤ ਸਿਰ ਆਪਣੇ ਸਥਾਨਾਂ ਤੇ ਬੈਠ ਜਾਂਦੇ।

○ਸਮਾਗਮਾਂ ਦੇ ਅੰਤ ਉੱਤੇ ਨੌਜੁਆਨ ਮੁੰਡੇ ਤੇ ਕੁੜੀਆਂ ਦੌੜ ਕੇ ਕਲਾਕਾਰਾਂ ਦਾ ਘੇਰਾਓ ਕਰ ਲੈਂਦੇ ਅਤੇ ਉਹਨਾ ਤੋਂ ਆਪਣੀਆਂ ਆਟੋਗਰਾਫ ਬੁਕਸ ਤੇ ਦਸਤਖਤ ਕਰਾਉਂਦੇ। ਕਲਾਕਾਰ ਇਸ ਅਸੁਵਿਧਾ ਵਿਚ ਵੀ ਖੁਸ਼ੀ ਮਹਿਸੂਸ ਕਰਦੇ। ਹਰ ਬੱਚੇ ਕੋਲ ਅਜਿਹੀ ਕਾਪੀ ਸੀ।

○ਪੰਡਤ ਸ਼ਿਵ ਕੁਮਾਰ ਸ਼ਰਮਾ ਤੇ ਜਦੋਂ ਪ੍ਰਸੰਸਕਾਂ ਨੇ ਧਾਵਾ ਬੋਲਿਆ ਤਾਂ ਉਹਨਾਂ ਦੀਆਂ ਚੱਪਲਾਂ ਗੁਆਚ ਗਈਆਂ। ਕਿਸੇ ਹੋਰ ਸੱਜਣ ਨੇ ਆਪਣੀਆਂ ਚੱਪਲਾਂ ਉਹਨਾਂ ਨੂੰ ਦੇ ਕੇ ਟੈਕਸੀ ਤੇ ਚੜ੍ਹਾਇਆ।

○ਮੌਸਮ ਨੇ ਸੰਮੇਲਨ ਨੂੰ ਬਹੁਤ ਸਹੂਲਤ ਦਿਤੀ। ਸੁਣਿਆ ਸੀ ਕਿ ਸੰਮੇਲਨ ਤੋਂ ਪਹਿਲਾਂ ਬਾਰਸ਼ਾਂ ਹੋਈਆਂ ਅਤੇ ਜਿਸ ਰਾਤ ਸੰਮੇਲਨ ਸਮਾਪਤ ਹੋਇਆ ਉਸੇ ਰਾਤ ਹੀ ਬਾਰਸ਼ ਫੇਰ ਸ਼ੁਰੂ ਹੋ ਗਈ। ਇਵੇਂ ਸੀ ਜਿਵੇਂ ਇੰਦਰ ਦੇਵਤਾ ਸੰਗੀਤ ਸੰਮੇਲਨ ਕਰਕੇ ਹੀ ਰੁਕਿਆ ਹੋਵੇ।

○ਹਜ਼ੂਰ ਸਾਹਿਬ ਨੰਦੇੜ ਦੀ ਯਾਤਰਾ ਸਮੇਂ ਉੱਥੇ ਦੁਕਾਨਾਂ ਤੇ ਵਿਕਦੀਆ ਕਿਤਾਬਾਂ ਤੋਂ ਪਤਾ ਲਗਾ ਕਿ 'ਬਾਜ਼ਾਰੀ-ਸਾਹਿਤ' ਇਥੇ ਵੀ ਹਾਜ਼ਰ ਹੈ। ਦੇਸ਼ ਦੇ ਦੂਰ ਦੁਰਾਡੇ ਇਲਾਕੇ ਤੋਂ ਗਏ ਸ਼ਰਧਾਲੂਆਂ ਵਾਸਤੇ ਜਿਥੇ ਕੰਘੇ, ਕੜੇ, ਖੰਡੇ, ਕਿਰਪਾਨਾਂ ਅਤੇ ਗੁਟਕੇ ਵਿਕਦੇ ਸਨ, ਉੱਥੇ ਚੂੜੀਆਂ ਅਤੇ ਮੁੰਦਰੀਆਂ ਵੀ ਵਿਕਦੀਆਂ ਸਨ। ਗੁਰਦੁਆਰੇ ਦੇ ਲਾਗੇ ਦੀ ਇਕ ਦੁਕਾਨ ਵਿਚ ਰੱਖੀਆਂ ਪੁਸਤਕਾਂ ਦੀ ਸੂਚੀ ਇਸ ਪ੍ਰਕਾਰ ਹੈ —ਪੰਜ ਗਰੰਥੀ, ਲੁੱਟੀ ਜਵਾਨੀ, ਬਾਬੇ ਦਾ ਫਿਟਫਿਟੀਆ, ਪਟਤਾ ਪਟਲੋ ਦੀ ਬਲੌਰੀ ਅੱਖ ਨੇ, ਬੀਤੇ ਬਣ ਗਈ ਰਹਿਨਾਂ ਦੀ, ਮੁੰਡ ਰੋਨਾਂ ਭਾਤਦੇ, ਕੁੜੀਆਂ ਜ਼ਹਿਰ ਦੀਆਂ ਪੁੜੀਆਂ, ਵਜਦਾ ਛੱਡੋ ਦਾ ਬੁੰਗਰੂ, ਹਜ਼ੂਰੀ ਦੀਦਾਰੇ।

○ਸਤਿਗੁਰੂ ਜਗਜੀਤ ਸਿੰਘ ਜੀ ਜਦ ਗੁਰਦੁਆਰਾ ਸੱਚ ਖੰਡ ਵਿਚ ਜਾਣ ਲੱਗੇ ਤਾਂ ਉਹਨਾਂ ਪ੍ਰਵਿਤ੍ਰਤਾ ਦੇ ਪੱਖੋਂ ਇਸ਼ਨਾਨ ਤੋਂ ਬਾਅਦ ਪੈਰਾਂ ਵਿਚ ਸੂਚੀਆਂ ਜੁਰਾਬਾਂ ਅਤੇ ਲਕੜੀ ਦੇ ਪਊਏ ਪਾਏ ਹੋਏ ਸਨ। ਗੁਰਦੁਆਰੇ ਦੇ ਬਾਹਰ ਇਕ ਥਾਂ ਜਲ ਸੀ ਜਿਥੋਂ ਚਮੜੇ ਦੇ ਜੋੜਿਆਂ ਵਾਲੇ ਪੈਰ ਧੋ ਕੇ ਹੀ ਅੰਦਰ ਜਾਣ ਵਾਸਤੇ ਕਿਹਾ ਜਾਂਦਾ ਸੀ। ਭਾਵੇਂ ਉਹ ਜਲ ਸਾਫ ਨਹੀਂ ਸੀ ਪਰ ਸੰਗਤਾਂ ਨੇ ਆਪਣੇ ਚਮੜੇ ਦੇ ਜੋੜਿਆਂ ਵਾਲੇ ਪੈਰ ਉਸ ਵਿਚੋਂ ਧੋਤੇ। ਸ਼ਾਇਦ ਮਰਿਆਦਾ ਤੋਂ ਅਣਜਾਣ ਕੁਝ ਸਿਖ ਸਤਿਗੁਰੂ ਜੀ ਨੂੰ ਵੀ ਆਗ੍ਰਿਹ ਕਰਨ ਲੱਗੇ ਕਿ ਉਹ ਵੀ ਉਹਨਾਂ ਚਰਨਾਂ ਨੂੰ, ਜਿਹਨਾਂ ਨੂੰ ਚਮੜਾ ਛੁਹਾਇਆ ਵੀ ਨਹੀਂ ਗਿਆ ਸੀ ਉਸੇ ਨਲਕੇ ਦੇ ਪਾਣੀ ਵਿਚ ਗਿੱਲੇ ਕਰਨ। ਸਤਿਗੁਰੂ ਜੀ ਕਿਹਾ—"ਮੈਂ ਇਹ ਪੈਰ ਖੂਹ ਦੇ ਜਲ ਨਾਲ ਅੱਗੇ ਹੀ ਧੋਤੇ ਹੋਏ ਹਨ ਜੇ ਤੁਸਾਂ ਦੁਬਾਰਾ ਇਹ ਧੁਆਉਣੇ ਹਨ ਤਾਂ ਖੂਹ ਦਾ ਜਲ ਲੈ ਆਓ।" ਇਸ ਤੇ ਉਹਨਾਂ ਨੂੰ ਗਲ ਸਮਝ ਆ ਗਈ ਤੇ ਸਤਿਗੁਰੂ ਜੀ ਨੂੰ ਗੁਰਦੁਆਰੇ ਅੰਦਰ ਪ੍ਰਵੇਸ਼ ਕਰਨ ਦਿਤਾ ਗਿਆ।

Registered NW/JL—97 MONTHLY WARIAM Marc
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ ।